ਪੰਜਾਬ ਸਰਕਾਰ ਦੇ ਸਰਕੁਲਰ ਨੰ: ੧/੮੯ (ਪੰਜਾਬੀ) ੬੧, ਬੀ,
੬ ਜੁਲਾਈ ੧੯੬੨ ਦੁਆਰਾ ਪਰਵਾਨ



# ਵਿਆਹ ਦੀਆਂ ਰਸਮਾਂ

## ਅਠਵੀਂ ਸ਼ਰੇਣੀ ਲਈ ਪਾਠ ਪੁਸਤਕ

—ਲੇਖਕ—

ਗਿਆਨੀ ਗੁਰਦਿੱਤ ਸਿੰਘ

ਪ੍ਰਕਾਸ਼ਕ :
ਸਾਹਿੱਤ ਪ੍ਰਕਾਸ਼ਨ, ਚੰਡੀਗੜ੍ਹ ਅਤੇ
ਪਟਿਆਲਾ ।

ਮੁੱਲ : ੧.੩੦ ਨਵੇਂ ਪੈਸੇ

# ਵਿ ਆ ਹ ਦੀ ਆਂ ਰ ਸ ਮਾਂ




ਵਿਆਹ ਸ਼ਾਦੀ ਵੇਲੇ ਪੰਜਾਬ ਦੇ ਪਿੰਡਾਂ ਦੇ ਲੋਕੀਂ ਆਮ ਹਾਲਤਾਂ ਨਾਲੋਂ ਵਧੇਰੇ ਪ੍ਰਸਨ-ਚਿੱਤ ਤੇ ਚੇਤੰਨ ਹੁੰਦੇ ਹਨ। ਪ੍ਰਸੰਨ ਇਸ ਲਈ ਕਿ ਉਨ੍ਹਾਂ ਨੇ ਖ਼ੁਸ਼ੀਆਂ ਦੇ ਜੋ ਥਿਾਰ ਦਿਹਾੜੇ ਦੇਖਣੇ ਹੁੰਦੇ ਹਨ ਤਾਂ ਓਹ ਇਹੋ ਵਿਆਹ ਸ਼ਾਦੀ ਵਾਲੇ ਦਿਨ ਹੀ ਤਾਂ ਹੁੰਦੇ ਹਨ, ਜਦੋਂ ਉਨ੍ਹਾਂ ਦੇ ਮਨ ਉਤਸ਼ਾਹ ਨਾਲ ਨੱਕੋ ਨੱਕ ਭਰੇ-ਛਲਕਦੇ ਹੋਣ ਕਰ ਕੇ ਇਸ ਖ਼ੁਸ਼ੀ ਦੇ ਨਸ਼ੇ ਦੀ ਮਸਤੀ ਵਿਚ ਅਗਲੇ ਪਿਛਲੇ ਆਰਥਕ ਸੋਕੜਿਆਂ ਦੇ ਸਭ ਗਮ ਭੁੱਲ ਜਾਂਦੇ ਹਨ। ਚੇਤੰਨ ਇਸ ਕਰਕੇ ਰਹਿੰਦੇ ਹਨ ਕਿ ਵਿਆਹ ਸ਼ਾਦੀ ਵੇਲੇ ਕਿਸੇ ਰਸਮ ਰਿਵਾਜ ਦੀ ਉਲੰਘਣਾ ਹੋਣੋਂ ਨਾ ਰਹਿ ਜਾਵੇ। "ਐਵੇਂ ਨਿੱਕੀਆਂ ਨਿੱਕੀਆਂ ਗੱਲਾਂ ਤੋਂ ਪਿਛੋ ਲੋਕਾਂ ਤੋਂ ਦੰਦ-ਕਥਾ ਕਾਹਨੂੰ ਕਰਵਾਉਣੀ ਹੈ।"

ਵਿਆਹ ਸ਼ਾਦੀ ਦੇ ਰਸਮੋ-ਰਵਾਜ ਨਿਭਾਉਣ ਲਈ ਘਰ ਦੀਆਂ ਸਵਾਣੀਆਂ ਤੇ ਗਲੀ ਮਹੱਲੇ ਦੇ ਖੋਚਰੀ ਬੁੜ੍ਹਿਆਂ ਤੋਂ ਇਲਾਵਾ ਇਕ ਅੱਧ 'ਵਿਚਾਰਵਾਨ ਇਸਤਰੀ ਸਾਕ ਸਕੀਰੀ ਤੋਂ-ਭੂਆ, ਮਾਸੀ ਜਾਂ ਨਾਨੀ-ਪਹਿਲਾਂ ਹੀ ਸੱਦ ਲਈ ਜਾਂਦੀ ਹੈ ਕਿ ਕੋਈ ਰਸਮ ਰਿਵਾਜ ਜੇ ਭੁੱਲ-ਭੁਲੇਖੇ ਰਹਿ ਜਾਵੇ ਤਾਂ ਉਹ ਦਸਦੀ ਰਹੇ। ਸਾਹਾ ਨਿਰ-ਵਿਘਨ ਸਮਾਪਤ ਕਰਨ ਲਈ ਪੂਰੀ ਤਰ੍ਹਾਂ ਪਹਿਲਾਂ ਤੋਂ ਹੀ ਸਕੀਮ ਤਿਆਰ ਕੀਤੀ ਜਾਂਦੀ ਹੈ। ਕਿਸ ਦਿਨ ਸਾਹੇ ਦਾ ਆਰੰਭ ਹੋਣਾ ਹੈ, ਕਿਸ ਦਿਨ ਸੀਧਾ (ਸਮੱਗਰੀ) ਲਿਆਉਣਾ ਅਤੇ ਕਿਸ ਦਿਨ ਆਟਾ ਪਿਹਾਉਣਾ ਜਾਂ ਚੱਕੀਆਂ ਲਾਉਣੀਆਂ ਹਨ, ਸਭ ਤਰੀਕਾਂ ਪਾਂਧੇ ਜੀ ਪੱਤਰੀ ਵਾਚ ਕੇ 'ਦਿਨ ਧਰਨ' ਪਿਛੋਂ ਮੁਕੱਰਰ ਹੋ ਜਾਂਦੀਆਂ ਹਨ, ਤਾਂ ਕਿ ਕਿਸੇ ਢੱਲ ਕਾਰਨ ਅਖ਼ੀਰਲੇ ਦਿਨਾਂ ਵਿਚ ਈ ਸਾਰੇ ਕੰਮ ਇਕੱਠੇ ਨਾ ਹੋ ਜਾਣ।

## ਮੰਗਣਾ

ਵਿਆਹ ਸ਼ਾਦੀ ਦੀਆਂ ਰਸਮਾਂ ਜਿਸ ਦਿਨ ਮੁੰਡੇ ਦੇ ਹੱਥ ਰੁਪਈਆ ਧਰਿਆ ਜਾਂਦਾ ਹੈ ਉਸੇ ਦਿਨ ਤੋਂ ਸ਼ੁਰੂ ਹੋ ਜਾਂਦੀਆਂ ਹਨ। 'ਮੰਗਣਾ', ਵਿਆਹ ਸ਼ਾਦੀ ਦੀਆਂ ਰਸਮਾਂ ਰਿਵਾਜਾਂ ਦੀ ਪਹਿਲੀ ਕੜੀ ਹੀ ਸਮਝੋ। ਮੁੰਡੇ ਦਾ ਮੰਗਣਾ ਜਾਂ ਉਸ ਦੇ ਹੱਥ

ਰੁਪਈਆ ਧਰ ਨ, ਇਕ ਤਕੜੀ ਖ਼ੁਸ਼ੀ ਵਾਲਾ ਮੌਜ ਮੇਲਾ ਬਣ ਜਾਂਦਾ ਹੈ।

ਕੁੜੀ ਵਾਲਿਆਂ ਦੇ ਦੱਸੇ ਦਿਨ ਉਤੇ, ਖ਼ਾਸ ਖ਼ਾਸ ਸਾਕ ਸੰਬੰਧੀ, ਇਕ ਦਿਨ ਲਈ ਇਕ ਹੁੰਦੇ ਹਨ। ਧੀ ਵਾਲਿਆਂ ਵਲੋਂ ਸਿਆਣਾ ਪੁਰਖ ਸ਼ਗਨ ਦਾ ਰੁਪਈਆ ਲੈ ਕੇ ਆਉਂਦਾ ਹੈ। ਉਹ ਭਰੀ ਪੰਚਾਇਤ ਵਿਚ ਮੁੰਡੇ ਦੀ ਹਥੇਲੀ ਤੇ ਰੁਪਈਆ ਧਰ ਕੇ ਮੂੰਹ ਵਿਚ ਸ਼ੱਕਰ ਜਾਂ ਗੁੜ ਦੀ ਰੋੜੀ ( ਸ਼ਹਿਰਾਂ ਵਿਚ ਛੁਹਾਰਾ ) ਪਾ ਕੇ ਸਿਰ ਪਲੋਸਦਾ ਹੋਇਆ 'ਲੈ ਭਾਈ ਕਾਕਾ ਅੱਜ ਤੋਂ ਸਾਡਾ ਹੋ ਗਿਆ ਹੈ, ਦਾ ਐਲਾਨ ਕਰ ਦਿੰਦਾ ਹੈ। 'ਸਾਡੇ ਪਾਸ ਦੇਣ ਲੈਣ ਨੂੰ ਕੁਝ ਨਹੀਂ, ਧੀ ਨੂੰ ਤਿੰਨ ਕਪੜਿਆਂ ਤੋਂ ਵੱਧ ਹੋਰ ਕੁਝ ਦੇਣ ਦੀ ਪਰੋਖੋਂ ਨਹੀਂ। ਜਿਹੋ ਜਿਹੀ ਦਾਲ ਰੋਟੀ ਚੁਲ੍ਹੇ ਕਦੀ ਹੈ ਖੁਆ ਕੇ ਧੀ ਦਾ ਡੋਲਾ ਤੋਰ ਦੇਵਾਂਗੇ। ਜਿਹੜਾ ਦਿਨ ਸਾਹੇ ਦਾ ਨਿਕਲਿਆ ਹੈ ਪੰਜ ਆਦਮੀ ਜਾ ਕੇ ਫੇਰੇ ਲੈ ਆਉਣ।'

ਆਪਣੇ ਖ਼ਾਸ ਵਿਲੱਖਣ ਢੰਗ ਨਾਲ ਰੁਪਈਆ ਧਰਨ ਆਇਆ ਨਾਈ ਪ੍ਰੋਹਤ ਜਾਂ ਘਰ ਦਾ ਸਿਆਣਾ ਆਦਮੀ ਵਿਆਹ ਦੀ ਰੰਗ ਭੂਮੀ ਦਾ ਸਾਧਾਰਨ ਜਿਹਾ ਨਜ਼ਾਰਾ ਦੋ ਵਾਕਾਂ ਵਿਚ ਅੱਖਾਂ ਅੱਗੋਂ ਦੀ ਲੰਘਾ ਦਿੰਦਾ ਹੈ। ਜਿਸ ਕਿਸੇ ਨੇ ਰੁਪਈਏ ਲੈ ਕੇ ਜਾਂ ਬੀੜ੍ਹੀ-ਵੱਟੇ ਤਬਾਦਲੇ ਦਾ ਸਾਕ ਵੀ ਕੀਤਾ ਹੁੰਦਾ ਹੈ, ਅਤੇ ਜਿਨ੍ਹਾਂ ਨੇ ਵਿਆਹ ਵਿਚ ਭਾਰੀ ਜੰਞ ਮੰਗਾਉਣੀ ਤੇ ਮੂਹਰੀਆਂ ਦੇਣੀਆਂ ਹੁੰਦੀਆਂ ਹਨ, ਓਹ ਵੀ, ਸਾਕ ਕਰਨ ਵੇਲੇ ਢੰਗ ਨਾਲ ਗੱਲ ਬਾਤ ਕਰਦੇ ਹਨ। 'ਧੀਆਂ ਵਾਲਿਆਂ ਦਾ ਸਿਰ ਸਦਾ ਈ ਨੀਵਾਂ ਹੁੰਦਾ ਆਇਆ ਹੈ ਜੀ।'

'ਜੀਹਨੇ ਧੀਆਂ ਦੇ ਦਿਤੀਆਂ ਉਹਨਾਂ ਨੇ ਹੋਰ ਰਖਿਆ ਈ ਕੀ ਹੈ ? ਧੀਆਂ-ਧਿਆਣੀਆਂ ਸਭ ਦੀਆਂ ਇਕੋ ਜਿਹੀਆਂ ਹੁੰਦੀਆਂ ਹਨ। ਵਾਹਿਗੁਰੂ ਹਸਦਿਆਂ ਖੇਡਦਿਆਂ ਨਿਭਾਏ ਚੰਗੇ ਸਾਕ ਕਿਹੜੇ ਧਰੇ ਪਏ ਨੇ।' ਪਿੰਡ ਦੀ ਪੰਚਾਇਤ ਵਿਚੋਂ ਇਕ ਮੁਖੀ ਚੌਧਰੀ ਜਵਾਬ ਵਿਚ ਸਾਕ ਦੀ ਪਰਵਾਨਗੀ ਤੇ ਸਾਂਝ ਪੱਕੀ ਹੋ ਜਾਣ ਦੇ ਵੀਚਾਰਾਂ ਦਾ ਪ੍ਰਗਟਾ ਕਰ ਦਿੰਦਾ ਹੈ।

ਮੰਗਣੀ ਤੋਂ ਪਹਿਲਾਂ, ਧੀ ਵਾਲੇ ਮੁੰਡੇ ਘਰ ਦਾ ਪੂਰਾ ਥੌਹ ਪਤਾ ਲਾਉਂਦੇ ਹਨ—ਘਰ ਜ਼ਮੀਨ ਕਿਹੋ ਜਿਹੀ ਹੈ, ਕਿੰਨਾ ਕੁ ਗੁਜ਼ਾਰਾ ਹੈ ਰਿਸ਼ਤੇ ਨਾਤਿਆਂ ਨਾਲ ਵਰਤ ਵਰਤਾਵਾ ਕਿਵੇਂ ਹੈ ? ਸਭ ਤੋਂ ਵੱਧ 'ਭੰਨ, ਖੋਟਾ ਤਾਂ ਨਹੀਂ' ਦੀ ਖ਼ਾਸ ਤੌਰ ਤੇ ਪੁਛ ਪੜਤਾਲ ਕੀਤੀ ਜਾਂਦੀ ਹੈ। ਖਰੇ ਖੋਟੇ ਭੰਨ ਦੀ ਪਰਖ ਆਮ ਤੌਰ ਤੇ ਇਕੋ ਗੱਲ ਨਾਲ ਕਰਦੇ ਹਨ ਕਿ, ਕਿਧਰੇ ਕਿਸੇ ਨੇ ਕੁੜੀ ਦੇ ਰੁਪਏ ਤਾਂ ਨਹੀਂ ਲਏ ? ਜਾਂ ਆਪ ਕਿਸੇ ਸਾਕ ਦੇ ਦਿਤੇ ਤਾਂ ਨਹੀਂ ?

ਛੋਟੀਆਂ ਜ਼ਾਤੀਆਂ ਦੇ ਲੋਕ ਅਜਿਹੀਆਂ ਨਿਘੋਚਾਂ ਵਧੇਰੇ ਕਢਦੇ ਹਨ, ਕਿ

'ਕਿਸੇ ਦੇ ਘਰ ਤੇ ਸਾਕ ਸੰਬੰਧ ਵਿਚ ਕਿਧਰੇ ਜਾਤ ਪਾਤ ਤੋੜ ਕੇ ਤਾਂ ਕੋਈ ਜਨਾਨੀ ਨਹੀਂ ਲਿਆਂਦੀ ਗਈ। ਗੋਤ ਪੂਰ, 'ਚਾਰ—ਦੋ ਦਾਦਕਿਆਂ ਦੇ ਦੋ ਨਾਨਕਿਆਂ ਦੇ—ਰਖਦੇ ਹਨ। ਜੇ ਇਕ ਗੋਤ ਮਿਲ ਜਾਵੇ ਤਾਂ ਕਹਿੰਦੇ 'ਗੋਤ ਭੰਨ ਕੇ ਸਾਕ ਨਹੀਂ ਕਰਨਾ, ਕਦੇ ਖ਼ੂਨ ਵਿਚ ਖ਼ੂਨ ਵੀ ਮਿਲਾਇਆ ਜਾਂਦਾ ਹੈ ? ਵਿਆਹ ਸ਼ਾਦੀਆਂ ਉਤੇ ਖ਼ਰਚ-ਵਰਚ ਚੰਗਾ ਕਰਨ ਵਾਲਿਆਂ ਦਾ ਖ਼ਾਸ ਧਿਆਨ ਰਖਿਆ ਜਾਂਦਾ ਹੈ। ਉਹਨਾਂ ਦੇ ਮੁੰਡੇ ਛੋਟੇ ਹੁੰਦਿਆਂ ਹੀ ਮੰਗੇ ਵਿਆਹੇ ਜਾਂਦੇ ਹਨ ਮੁੰਡੇ ਦੇ ਦਾੜ੍ਹੀ ਆ ਜਾਣ ਤੋਂ ਫ਼ਿਕਰ ਪੈ ਜਾਂਦਾ ਹੈ ਕਿ ਹੁਣ ਇਸ ਬੁੱਢ-ਬਲ੍ਹੇਟ ਨੂੰ ਕੌਣ ਧੀ ਦੇ ਦੇਊ ? ਫਿਰ ਪੁੰਨ ਦਾ ਸਾਕ ਕਿਤੋਂ ਨਹੀਂ ਹੋਣਾ ? ਇਸ ਕਿਸਮ ਦੇ ਨਿਰਾਸਤਾ ਦੇ ਭਾਵ ਫੈਲਦੇ ਰਹਿੰਦੇ ਹਨ। ਕੀ ਪਤਾ ਕੋਈ ਭਾਨੀ ਮਾਰ ਈ ਆ ਟੱਕਰੇ !

## ਭਾਨੀ ਮਾਰ

ਭਾਨੀ ਮਾਰ ਸਾਡੇ ਸਮਾਜ ਵਿਚ ਇਕ ਬਹੁਤ ਵਚਿੱਤਰ ਹਸਤੀ ਹੁੰਦਾ ਹੈ। ਕਈ ਹੋ ਰਹੇ ਸਾਕਾਂ ਵਿਚ ਭਾਨੀ ਮਾਰ ਬਿੱਜ ਵਾਂਗੂ ਆ ਠਹਿਕਦੇ ਹਨ । ਉਹਨਾਂ ਨੂੰ ਪਤਾ ਲਗ ਜਾਵੇ ਕਿ ਫਲਾਣਿਆਂ ਦੇ ਮੁੰਡੇ ਨੂੰ ਅਮਕੀ ਥਾਂ ਤੋਂ ਸਾਕ ਹੋਣ ਲਗਿਆ ਹੈ, ਰਾਤੋ ਰਾਤ ਉਥੇ ਜਾ ਖੜਕਦੇ ਹਨ : 'ਜਿਨ੍ਹਾਂ ਦੇ ਤੁਸੀਂ ਸਾਕ ਕਰਨ ਲੱਗੇ ਹੋ ਉਹਨਾਂ ਦਾ ਤਾਂ ਭੰਨ ਖੋਟਾ ਹੈ, ਉਹਨਾਂ ਦਾ ਅਮਕਾ ਬੁੜ੍ਹਾ ਵਿਆਹਿਆ ਹੋਇਆ ਈ ਨਹੀਂ ਸੀ। ਭਰਾ ਮਰਨ ਤੋਂ ਭਰਜਾਈ ਉਤੇ ਈ ਚਾਦਰ ਪਾਈ ਹੋਈ ਐ, ਵੱਡੀ ਕੁੜੀ ਦੇ ਪੈਸੇ ਲਏ ਸੀ, ਘਰ ਦੀ ਜੱਦੀ ਜ਼ਮੀਨ ਥੋੜ੍ਹੀ ਐ, ਗਹਿਣੇ ਦੀ ਜ਼ਮੀਨ ਕਾਹਦੀ ਹੁੰਦੀ ਐ ? ਊਂ ਭਮਾਂ ਅਗਲਾ ਕਦੇ ਛਡਵਾ ਲਵੇ ? ਅਗੇ ਥੋਡੀ ਮਰਜ਼ੀ ਐ । ਪਰ ਇਸ ਨਾਲੋਂ ਤਾਂ ਕੁੜੀ ਨੂੰ ਖੂਹ ਵਿਚ ਧੱਕਾ ਦੇ ਦੇਣਾ ਈ ਚੰਗਾ ਹੈ ।' ਕਈ ਭਾਨੀ ਮਾਰ, ਜਿਵੇਂ ਚਾਣਾਕਯ ਨੇ ਨੰਦ ਖ਼ਾਨਦਾਨ ਨੂੰ ਤਬਾਹ ਕਰਨ ਦੀ ਸੌਂਹ ਪੂਰੀ ਕਰਕੇ ਬੋਦੀ ਖੋਲ੍ਹੀ ਸੀ, ਪ੍ਰਣ ਹੀ ਕਰ ਲੈਂਦੇ ਹਨ ਕਿ 'ਫਲਾਣਿਆਂ ਦੇ ਸਾਕ ਨਹੀਂ ਹੋਣ ਦੇਣਾ' ਇਸ ਲਈ ਉਹ ਇਤਨੇ ਚੇਤੰਨ, ਤੇ ਪਤਾ ਲੱਗਣ ਤੋਂ ਉਹ ਰਾਜਨੀਤਕ ਚਾਲਾਂ ਚਲਦੇ ਅਤੇ ਸਾਕ ਕਰਨ ਵਾਲਿਆਂ ਦੇ ਰਿਸ਼ਤੇਦਾਰਾਂ, ਹੋਰ ਸਾਕਾਂ ਸੰਬੰਧੀਆਂ ਨੂੰ ਆਪਣੀਆਂ ਕਲਪਤ ਵਿਰੋਧੀ ਗੱਲਾਂ-ਕਥਾਂ ਨਾਲ ਇਉਂ ਭੁਲਚਾਉਂਦੇ ਹਨ ਕਿ ਰੁਪਈਆ ਧਰਨ ਦੇ ਦਿਨ ਧਰੇ ਧਰਾਏ ਤੇ ਬੰਨ੍ਹੇ-ਬੰਨ੍ਹਾਏ ਰਹਿ ਜਾਂਦੇ ਹਨ।

ਜੇ ਸਾਰੀਆਂ ਤਦਬੀਰਾਂ ਤੋਂ ਬਾਅਦ ਕਿਸੇ ਦੇ ਰਿਸ਼ਤਾ ਹੋ ਜਾਵੇ, ਤਾਂ ਪਤਾ ਲੱਗਣ ਤੇ ਕਿ ਫਲਾਣੇ ਨੇ ਭਾਨੀ ਮਾਰੀ ਸੀ–ਭਾਨੀ ਮਾਰਾਂ ਦੇ ਘਰ ਬਾਰ ਮੂਹਰਿਓਂ ਲੰਘਦਿਆਂ, ਬੁੜ੍ਹੀਆਂ ਤੇ ਆਦਮੀ ਖੰਘੂਰਾ ਮਾਰ ਕੇ ਲੰਘਦੇ ਕਰਦੇ—'ਭਾਨੀ ਮਾਰਨ

ਵਾਲਿਆਂ ਨੇ ਬਥੇਰਾ ਜ਼ੋਰ ਲਾ ਵੇਖਿਆ ਹੈ ਇਹ ਤਾਂ ਸਾਡੇ ਕਰਮ ਈ ਬਲੀ ਸੀ ।'
ਆਉਂਦੇ ਜਾਂਦੇ ਇਹੋ ਜਿਹੇ ਨਿਹੋਰੇ ਦਿੰਦੇ ਹਨ ।
'ਬੁੜ੍ਹਿਆ ! ਸਾਡੀ ਤਾਂ ਰੱਬ ਨੇ ਸੁਣ ਲਈ, ਸਾਕ ਹੋ ਗਿਆ ਹੈ, ਮੈਂ ਤਾਂ ਕਹਿੰਦੀ
ਹਾਂ, ਜਿਹੜੇ ਲੋਕਾਂ ਦੇ ਘਰ ਵਸਦੇ ਦੇਖ ਨੀ ਸੁਖਾਂਦੇ, ਪਹਿਲਾਂ ਰੱਬ ਉਹਨਾਂ ਦੀ ਬੇੜੀ
ਬਹਾਵੇ ।' ਇਉਂ ਆਖ ਕੇ ਸਤਾਏ ਹੋਏ ਲੋਕੀ ਤੇ ਜ਼ਨਾਨੀਆਂ ਆਪਣਾ ਗੁੱਸਾ ਕਢਦੀਆਂ
ਰਹਿੰਦੀਆਂ ਹਨ । ਜਿੱਦਣ ਇਹੋ ਜਿਹਾ ਬੰਦਾ ਮਰ ਜਾਵੇ ਤਾਂ ਕੁਝ ਚਿਰ ਅਫ਼ਸੋਸੇ ਜਿਹੇ
ਮੂੰਹ ਬਨਾਉਣ ਪਿਛੋਂ ਹੌਲੀ ਹੌਲੀ ਇਕ ਦੂਜੇ ਨੂੰ ਆਖਣ ਲੱਗ ਜਾਂਦੇ ਹਨ : 'ਹੁਣ ਪਿੰਡ
ਦਾ ਕੋਈ ਮੁੰਡਾ ਕੁਆਰਾ ਨਹੀਂ ਰਹਿਣਾ, ਭਾਨੀ ਮਾਰ ਜੋ ਮਰ ਜੋ ਮਰ ਗਿਆ ਹੈ ।'
'ਚੁਪ ਕਰੋ ਬਈ ਹੌਲੀ ਹੌਲੀ ਗੱਲ ਕਰੋ ਹਾਲੇ ਸਿਵਾ ਤਾਂ ਠੰਢਾ ਹੋ ਲੈਣ ਦਿਓ
ਕੋਈ ਵੱਡੀ ਗੱਲ ਨਹੀਂ ਵਈ ਉਹ ਸਿਵੇ ਚੋਂ ਈ ਉਠ ਕੇ ਟੁਰ ਪਏ ।'
ਕਈ ਕਹਿੰਦੇ ਨੇ—'ਉਹ ਹੁਣ ਪਰੇਤ ਬਣੇਗਾ ਜਿਹੜੇ ਪਿੰਡ ਦੇ ਮੁੰਡਿਆਂ ਨੂੰ
ਸਾਕ ਆਂਇਆ ਕਰਨਗੇ ਉਹਨਾਂ ਕੁੜੀਆਂ ਵਾਲਿਆਂ ਨੂੰ ਸੁੱਤਿਆਂ ਪਿਆਂ ਨੂੰ ਸੁਫਨਿਆਂ
ਵਿਚ ਜਾ ਡਰਾਇਆ ਕਰੂ,ਵਈ ਸਾਡੇ ਪਿੰਡ ਸਾਕ ਕਿਉਂ ਕਰਨ ਲੱਗੇ ਓ ਕੰਗਾਲਾਂ ਦੇ ।'
'ਛੱਡੋ ਪਰੇ ਯਾਰ, ਮਰਨ ਖਪਣ ਦਿਓ ।' ਇਹੋ ਜਿਹੇ ਮਾੜੇ ਆਦਮੀ ਦੀ ਤਾਂ ਗੱਲ
ਕਰਨੀ ਵੀ ਚੰਗੀ ਨਹੀਂ, ਬੱਸ ਹੁਣ ਇੰਨਾ ਧਿਆਨ ਰਖੋ ਕਿ ਕਿਸ਼ੇ ਹੋਰ ਨੂੰ ਇਹ
ਚੰਦਰੀ ਫਿਟਕ ਨਾ ਲੱਗ ਜਾਵੇ । ਪਰ ਉਸ ਦਾ ਜਾਨਸ਼ੀਨ ਤਾਂ ਕੋਈ ਨਾ ਕੋਈ ਪਹਿਲਾਂ
ਈ ਬਣ ਬੈਠਾ ਹੁੰਦਾ ਹੈ, ਇਉਂ ਭਾਨੀ ਮਾਰ ਦੀ ਜੋੜ ਤੋਂ ਜੋਤ ਜਗਦੀ ਰਹਿੰਦੀ ਹੈ ਤੇ
ਉਹ ਪਿੰਡ ਦੇ ਨਾਂ ਨੂੰ ਰੌਸ਼ਨ ਕਰਦੇ ਰਹਿੰਦੇ ਹਨ ।
ਭਾਨੀ ਮਾਰ ਦੀ ਰਜ਼ਾਮੰਦੀ ਜਾਂ ਮਨਸ਼ਾ ਵਿਰੁਧ ਕੋਈ ਨਾਤਾ ਹੋ ਜਾਵੇ ਤਾਂ ਇਹ
ਤਾਂ ਫਿਰ ਉਸ ਦੀ ਅਣਖ ਨੂੰ ਇਕ ਵੰਗਾਰ ਹੋਈ ! ਇਕ ਵਾਰੀ ਭਾਨੀ ਮਾਰ ਦੇ ਸਾਰਾ
ਜ਼ੋਰ ਲਾਉਣ ਦੇ ਬਾਵਜੂਦ ਇਕ ਮੁੰਡੇ ਨੂੰ ਸਾਕ ਹੋ ਗਿਆ । ਭਾਨੀ ਮਾਰ ਦੇ ਘਰ ਵਾਲੀ
ਨੇ ਖਿਝ ਕੇ ਕਿਹਾ 'ਘੁੰਨੇ ਦੇ ਬਾਪੂ ਤੈਂ ਤਾਂ ਇਤਨਾ ਜ਼ੋਰ ਲਾ ਕੇ ਦੇਖ ਲਿਆ ਹੈ । ਹੁਣ
ਮੈਂ ਕੋਈ ਸੋਚ ਦੁੜਾਉਂਦੀ ਹਾਂ ਜੇ ਸਾਕ ਸਿਰੇ ਚੜ੍ਹ ਗਿਆ ਤਾਂ ਆਪਾਂ ਤਾਂ ਸ਼ਰੀਕੇ ਵਿਚ
ਮੂੰਹ ਦਿਖਾਉਣ ਜੋਗੇ ਨਹੀਂ ਰਹਿਣਾ ।'
ਵਧਾਈ ਦਾ ਰੁਪਈਆ ਪਾਉਣ ਵੇਲੇ ਉਹ ਹੋਰ ਜ਼ਨਾਨੀਆਂ ਵਿਚੋਂ ਉਠੀ,
ਰੁਪਈਆ ਕੱਢ ਕੇ ਭਰੀ ਕਚਹਿਰੀ ਵਿਚ ਮੁੰਡੇ ਦੇ ਸਿਰ ਉਤੋਂ ਦੀ ਘੁਮਾ ਕੇ 'ਜੀਊਂਦਾ
ਰਹਿ ਮੇਰਾ ਪੁੱਤ ਜੁਆਨੀਆਂ ਮਾਣੇਂ ਜਿਵੇਂ ਭਾਈ ਮੰਗਿਆ ਗਿਆ ਹੈਂ, ਇਵੇਂ ਜਿਵੇਂ
ਹੁਣ ਮਿਰਗੀ ਹਟ ਜਾਊਗੀ ।' ਕਹਿੰਦੀ ਹੋਈ ਮੁੰਡੇ ਨੂੰ ਰੁਪਈਆ ਪਾ ਕੇ ਬੈਠ ਗਈ ।
ਕੁੜੀ ਵਾਲਿਆਂ ਨੂੰ ਜਦੋਂ ਇਹ ਸ਼ੱਕ ਪਿਆ ਕਿ ਮੁੰਡੇ ਨੂੰ ਮਿਰਗੀ ਪੈਂਦੀ ਹੈ

ਝੱਟ ਕੂਕ ਉੱਠੇ, 'ਦੇਖੋ ਜੀ ਸਾਡੇ ਨਾਲ ਹੋਇਆ ਧੋਖਾ ! ਸਾਨੂੰ ਇਸ ਬੀਮਾਰੀ ਦੀ ਗੱਲ ਤੁਸੀਂ ਪਹਿਲਾਂ ਨਹੀਂ ਸੀ ਦੱਸੀ ਸਾਡਾ ਰੁਪਈਆ ਹੁਣੇ ਮੋੜ ਦੇਵੋ ।'

ਘਰ ਦੇ ਬਥੇਰਾ ਕਹਿਣ ਕਿ ਇਹ ਤਾਂ 'ਭਾਨੀ ਮਾਰਾਂ' ਦੀ ਬੁੜ੍ਹੀ ਹੈ, ਪਰ ਧੀ ਵਾਲੇ ਉਸੇ ਵੇਲੇ ਬੁੜ ਬੁੜ ਕਰਦੇ ਕਿ ਅਸਾਨੂੰ ਪਹਿਲਾਂ ਕਿਉਂ ਨਹੀਂ ਦੱਸਿਆ ਗਾਲ੍ਹਾਂ ਕੱਢਦੇ ਵਾਪਸ ਚਲੇ ਗਏ—'ਆਖਣ ਇਹ ਸਾਕ ਕਿਵੇਂ ਹੋ ਸਕਦਾ ਹੈ ਜਦੋਂ ਮੁੰਡੇ ਨੂੰ ਮਿਰਗੀ ਉਠਦੀ ਹੈ। ਕੁੜੀ ਨੂੰ ਪਹਿਲਾਂ ਈ ਰੰਡੇਪਾ ਕਿਉਂ ਸਹੇੜੀਏ ?'

ਉਸ ਪਿਛੋਂ ਘਰ ਵਾਲੇ ਉਸ ਬੁੜ੍ਹੀ ਦੇ ਉਦਾਲੇ ਹੋ ਗਏ ਕਿ, 'ਤੈਂ ਇਹ ਕੀ ਕੀਤਾ ਨੀ ? ਸਾਡੇ ਘਰ ਆਏ ਸਾਕ ਨੂੰ ਕਿਉਂ ਭਾਨੀ ਮਾਰੀ ? ਓਹ ਕਹੇ "ਮੈਤੋਂ ਤਾਂ ਐਵੇਂ ਗੱਲ ਮੂੰਹੋਂ ਨਿਕਲ ਗਈ ਸੀ । ਮੈਂ ਕਿਹੜਾ ਕਿਸੇ ਨੂੰ ਲਾਕੇ ਕਹੀ ਸੀ ਜੇ ਮੈਨੂੰ ਪਤਾ ਹੁੰਦਾ ਵਈ ਧੀ ਵਾਲੇ ਇਉਂ ਕਰਨਗੇ ਤਾਂ ਨਾ ਕਹਿੰਦੀ ।'

ਇਸੇ ਤਰ੍ਹਾਂ ਬਾਣੀਆਂ ਦੇ ਇਕ ਵਾਰੀ ਮੁੰਡਾ ਵੇਖਣ ਵਾਲੇ ਆਏ । ਜਿਵੇਂ ਧੀ ਵਾਲੇ ਆਮ ਤੌਰ ਤੇ ਕਰਿਆ ਕਰਦੇ ਹਨ, ਪਿੰਡ ਤੋਂ ਬਾਹਰ ਇਕ ਦੋ ਬੰਦਿਆਂ ਨੂੰ ਪੁੱਛਿਆ 'ਬਈ ਲੱਖੂ ਸ਼ਾਹ ਦਾ ਕਿਹੋ ਜਿਹਾ ਕੰਮ ਧੰਦਾ ਚਲਦਾ ਹੈ, ਸ਼ਾਹੀ ਬਣਾਉਤੀ ਚੰਗੀ ਹੈ ?' ਨਾਲ ਹੀ ਪਤਾ ਕਰ ਲਿਆ ਕਿ ਉਨ੍ਹਾਂ ਦੇ ਸ਼ਰੀਕੇ ਵਿਚ ਕਿਹੜੇ ਕਿਹੜੇ ਸ਼ਾਹ ਤੇ ਉਸ ਦਾ ਵਿਰੋਧੀ ਕਿਹੜਾ ਹੈ। ਪੁਛਦੇ ਪੁਛਦੇ ਬਾਣੀਏ ਦੇ ਸ਼ਰੀਕਾਂ ਵਿਚ ਦੇ ਸਭ ਤੋਂ ਵੱਡੇ ਵਿਰੋਧੀ ਦੇ ਘਰ ਆ ਗਏ । ਪਰੰਪਰਾ ਅਨੁਸਾਰ ਜੇ ਅਗਲੇ ਦਾ ਸ਼ਰੀਕ, ਮੁੰਡੇ ਦੇ ਘਰ ਵਾਲਿਆਂ ਤੇ ਮੁੰਡੇ ਦੀ ਤਾਰੀਫ ਕਰ ਦੇਵੇ, ਜਾਂ ਉਸ ਦੀਆਂ ਵਿਰੋਧੀ ਗੱਲਾਂ ਤੋਂ ਧੀ ਵਾਲਿਆਂ ਨੂੰ ਕੋਈ ਖ਼ਾਸ ਗੱਲ ਮਾੜੀ ਨਾ ਜਚੇ ਤਾਂ ਉਸ ਘਰ ਨੂੰ ਚੰਗਾ ਸਮਝਣ ਵਿਚ ਕੋਈ ਝਿਜਕ ਨਹੀਂ ਰਹਿੰਦੀ। ਕਿਉਂਕਿ ਹਰ ਕਿਸੇ ਬਾਰੇ ਸਭ ਤੋਂ ਵੱਧ ਵਿਰੋਧੀ ਦਲੀਲਾਂ ਤੇ ਵਾਕਿਆਤ ਤਾਂ ਸ਼ਰੀਕਾਂ ਕੋਲ ਹੀ ਹੁੰਦੇ ਹਨ !

'ਸ਼ਾਹ ਜੀ ਤੁਹਾਡੇ ਪਾਸੋਂ ਕੀ ਲੁਕਾਉਣਾ ਹੈ,ਲੱਖੂ ਸ਼ਾਹ ਦਾ ਮੁੰਡਾ ਦੇਖਣ ਆਏ ਹਾਂ ਤੁਸੀਂ ਦਸੋ ਘਰ ਕਿਹੋ ਜਿਹਾ ਹੈ । ਮੁੰਡੇ ਵਿਚ ਕੋਈ ਕਜ ਜਾਂ ਬੁਰਿਆਈ ਤਾਂ ਨਹੀਂ ।

'ਆਓ ਸ਼ਾਹ ਜੀ ਜਿੰਨੇ ਪੈਰ ਸਾਡੇ ਪਿੰਡ ਵਲ ਨੂੰ ਧਰੇ ਸਭ ਸਾਡੇ ਸਿਰ ਮੱਥੇ ਉੱਤੇ । ਪਹਿਲਾਂ ਚਾਹ ਪਾਣੀ ਦੀ ਗੱਲ ਕਰੋ, ਕੱਚੇ-ਰਿਸ਼ਤੇ ਕੋਈ ਡਰ ਨਹੀਂ ਹੁੰਦਾ । ਜੀਅ ਸਦਕੇ ਪੁੱਛੋ ਜੋ ਪੁੱਛਣਾ ਏ ਜਿਹਾ ਸਾਡਾ ਮੁੰਡਾ ਜਿਹਾ ਲੱਖੂ ਸ਼ਾਹ ਕਾ, ਅਸੀਂ ਸਾਰੇ ਇਕ ਵਿੱਡੋਂ ਹੀ ਹਾਂ ।

'ਘਰ ਕਿਹੋ ਜਿਹਾ ਹੈ ? ਇਹ ਤਾਂ ਪੁਛਣ ਦੀ ਲੋੜ ਈ ਨਹੀਂ । ਦਸ ਦਸ ਕੋਹ ਸ਼ਾਹ ਬਣਾਉਤੀ ਚਲਦੀ ਹੈ ।' ਘਰ ਬਾਰੇ ਬਾਣੀਏ ਨੂੰ ਪਤਾ ਸੀ ਕਿ ਇਸ ਸੰਬੰਧੀ ਜੇ ਕੁਝ ਆਖਿਆ ਤਾਂ ਅਸਰ ਨਹੀਂ ਕਰੇਗਾ ਇਸ ਲਈ ਗੱਲ ਓਥੇ ਹੀ ਮੁਕਾ

ਦਿਤੀ। ਮੁੰਡਾ ? ਮੁੰਡਾ ਬਥੇਰਾ ਸੋਹਣਾ ਸੁਨੱਖਾ ਹੈ, ਜਿਹੋ ਜਿਹੇ ਬਾਣੀਆਂ ਦੇ ਮੁੰਡੇ ਹੁੰਦੇ ਨੇ ਸੋਹਣਾ ਐ। ਐਵੇਂ ਭੋਰਾ ਕੁ ਈ ਨੁਕਸ ਐ।' ਤੇ ਨਾਲੇ ਬੇ-ਨੁਕਸ ਤਾਂ ਜੀ ਰੱਬ ਦਾ ਨਾਉਂ ਹੀ ਹੁੰਦਾ ਹੈ।

'ਕੀ ਨੁਕਸ ਐ ਸ਼ਾਹ ਜੀ।' ਧੀ ਵਾਲੇ ਨੇ ਧਿਆਨ ਨਾਲ ਪੁੱਛਿਆ, ਕਿ, ਕਿਧਰੇ ਕੋਈ ਅੰਗ ਭੰਗ ਈ ਨਾ ਹੋਵੇ।

'ਬਸ ਜੀ ਰੋਟੀ ਨਾਲ ਕਹਿੰਦੇ ਕਦੇ ਕਦੇ ਗੰਢਾ ਮੰਗ ਲੈਂਦਾ ਹੈ।'

'ਸ਼ਾਹ ਜੀ ਇਹ ਕੀ ਮਾੜੀ ਗੱਲ ਹੈ। ਗੰਢੇ ਤਾਂ ਆਪਾਂ ਸਾਰੇ ਈ ਖਾ ਲੈਂਦੇ ਹਾਂ ?' ਧੀ ਵਾਲੇ ਨੇ ਹੈਰਾਨੀ ਨਾਲ ਕਿਹਾ ?

'ਲਓ ਜੀ ਮਾੜੀ ਗੱਲ ਕਿਹੜੀ ਹੋਈ ਇਹ ਤਾਂ ਐਵੇਂ ਵਿਚੋਂ ਇਕ ਨੁਕਤਾ ਈ ਹੈ। ਬੀਜ ਦਾ ਦਾਣਾ ਕਿਹੜਾ ਦਰਖ਼ਤ ਹੁੰਦਾ ਹੈ, ਐਵੇਂ ਭੋਰਾ ਕੁ ਈ ਹੁੰਦਾ ਹੈ। ਪਰ ਬਾਣੀਏ ਦੇ ਮੁੰਡੇ ਨੂੰ ਗੰਢਾ ਸੁਆਦ ਨਾਲ ਨਹੀਂ ਖਾਣਾ ਚਾਹੀਦਾ। ਰੱਬ-ਸਬੱਬੀ ਕਦੇ ਕਦਾਈਂ ਮਿਲ ਜਾਏ ਤਾਂ ਮਾੜਾ ਨਹੀਂ ਹੁੰਦਾ। ਜੇਹੜੀ ਗੱਲ ਸਿਆਣੇ ਦਸ ਗਏ ਨੇ ਮੈਂ ਤਾਂ ਉਹੋ ਕਰਦਾ ਹਾਂ ਅਗੇ ਤੁਸੀਂ ਮਾਲਕ ਹੋ? ਆਪੇ ਬਥੇਰੇ ਸਿਆਣੇ ਹੋ ਜਿਹੜਾ ਅੱਜ ਸੁਆਦ ਨਾਲ ਗੰਢਾ ਖਾਂਦਾ ਹੈ ਕਲ੍ਹ ਨੂੰ ਕਿਵੇਂ ਨਹੀਂ ਕਹੇਗਾ ਹੁਣ ਦਾਲ ਤੜਕਵੀਂ ਦੇਵੋ ? ਦਾਲ ਤੜਕਵੀਂ ਖਾਣ ਲੱਗ ਗਿਆ ਫਿਰ ਕਹੇਗਾ, ਮਾਸ-ਮਿੱਟੀ ਦਾ ਕੋਈ ਹਰਜ ਨਹੀਂ। ਮਾਸ ਖਾਣ ਲੱਗ ਗਿਆ, ਤਾਂ ਕਹੇਗਾ ਦਾਰੂ ਦੇ ਪੈੱਗ ਬਿਨਾਂ ਹਜ਼ਮ ਨਹੀਂ ਹੁੰਦਾ। ਦਾਰੂ ਪੀਣ ਲੱਗ ਗਿਆ, ਲੋਕਾਂ ਦੀਆਂ ਨੂੰਹਾਂ ਧੀਆਂ ਤਾੜ ਕੇ ਸ਼ਾਹੀ ਬਣਾਉਤੀ ਕਰੂ, ਫਿਰ ਇਹ ਥੋੜ੍ਹੋ ਦੇਖਣਾ ਹੈ ਕਿ ਇਥੋਂ ਪੈਸੇ ਮੁੜਨਗੇ ਕਿ ਨਹੀਂ ? ਜਾਂ ਫਿਰ ਇਹੋ ਜੇਹਿਆਂ ਦਾ ਕਿਸੇ ਵੇਸਵਾ ਦੇ ਘਰ ਆਉਣ ਜਾਣ ਹੋ ਜਾਂਦਾ ਹੈ। ਜਦੋਂ ਘਰ ਵਿਚ ਇਹੋ ਜਿਹਾ ਪੁੱਤ ਜੰਮ ਪਏ ਫਿਰ ਘਰ ਨੇ ਕੀ ਵੱਸਣਾ ਹੋਇਆ, ਤੇ ਕੀ ਸ਼ਾਹੀ ਬਣਾਉਤੀ ਚੱਲਣੀ ਹੋਈ ? ਸਾਰੀ ਉਮਰ ਕੁੜੀ ਨੂੰ ਘਰੇ ਦੋਜ਼ਖ਼ ਤੇ ਕਲੇਸ਼ ! ਤੇ 'ਕਲੇਸ਼ ਦਾ ਮੂੰਹ ਕਾਲਾ' ਸਿਆਣੇ ਪਹਿਲਾਂ ਹੀ ਆਖ ਗਏ ਹਨ। ਇਸ ਲਈ ਮੈਂ ਤਾਂ ਕਹਿੰਦਾ ਹਾਂ ਬੰਦਾ ਪਹਿਲਾਂ ਈ ਸੌ ਵਾਰ ਸੋਚੇ। 'ਫਿਰ ਪਛਤਾਏ ਕਿਆ ਬਣੇ ਜਬ ਚਿੜੀਆਂ ਚੁਗ ਗਈਂ ਖੇਤ।'

ਸ਼ਰੀਕ ਨੇ ਬਾਤ ਦਾ ਬਤੰਗੜ ਅਜਿਹੇ ਹੁਨਰ-ਮਈ ਢੰਗ ਨਾਲ ਬਣਾ ਕੇ ਪੇਸ਼ ਕੀਤਾ ਕਿ ਸਾਕ ਕਰਨ ਆਏ ਲਾਲਿਆਂ ਦੀ ਇਕ ਦਮ ਰਾਇ ਬਦਲ ਕੇ ਟੋਰ ਦਿਤੇ।'

ਇਉਂ ਭਾਨੀ ਮਾਰ ਆਪਣੇ ਕੰਮ ਦੇ ਇੰਨੇ ਮਾਹਿਰ ਹੁੰਦੇ ਹਨ ਕਿ ਕੀ ਮਜਾਲ ਹੈ ਕੋਈ ਰਿਸ਼ਤਾ ਨਾਤਾ ਉਹਨਾਂ ਦੀ ਮਰਜ਼ੀ ਦੇ ਬਗ਼ੈਰ ਹੋ ਜਾਵੇ, ਇਸ ਕਰ ਕੇ ਕਈ ਜਾਣਕਾਰ ਉਹਨਾਂ ਨਾਲ ਪਹਿਲਾਂ ਈ ਗੱਠ ਲੈਂਦੇ ਹਨ—'ਸੁੰਦਰਾ ! ਮੁੰਡੇ ਨੂੰ ਕੋਈ

ਸਾਕ ਈ ਨਹੀਂ ਹੁੰਦਾ, ਕੋਹੜੀ ਤੂੰ ਹੀ ਕਰ ਕਿਧਰੋਂ ਉਪਰਾਲਾ, ਬਥੇਰਾ ਕਿਤਦਾ ਝੁਰਦੈਂ ਰਹਿੰਦੈਂ।'

'ਤੂੰ ਮੈਨੂੰ ਇਉਂ ਦੱਸ ਵਈ ਕਿਸ ਦੇ ਮੁੰਡੇ ਨੂੰ ਵੇਖਣ ਵਾਲੇ ਆਉਂਦੇ ਹਨ, ਜੇ ਮੋੜ ਕੇ ਤੇਰੇ ਘਰ ਨਾ ਵਾੜ ਦੇਵਾਂ।' ਛੇਤੀ ਹੀ ਪਤਾ ਕਰ ਕੇ ਸਾਰੀ ਵਿਧ ਬਣਾ ਲਈ ਜਾਂਦੀ ਹੈ। ਜਿਸ ਰਾਹੋਂ ਮੁੰਡਾ ਵੇਖਣ ਵਾਲੇ ਆਉਣੇ ਹੋਣ ਉਸ ਰਾਹ ਉਨ੍ਹੀਂ ਦਿਨੀਂ ਕਿਸੇ ਨਾਂ ਕਿਸੇ ਕੰਮ ਦੇ ਬਹਾਨੇ ਦਾਅ ਲਾਉਂਦੇ ਰਹਿੰਦੇ ਹਨ ਇਨ੍ਹਾਂ ਚਤੁਰ ਪੁਰਖਾਂ ਕੋਲ ਸ਼ਿਕਾਰ ਫਸਿਆ ਨਹੀਂ ਤੇ ਮਰ੍ਹੂੜਿਆ ਨਹੀਂ:

'ਜਿਨ੍ਹਾਂ ਦੇ ਤੁਸੀਂ ਚੱਲੇ ਹੋ 'ਉਹਨਾਂ ਦਾ ਕੋਈ ਬਹੁਤਾ ਕੰਮ ਨਹੀਂ। ਐਵੇਂ ਭਰਮ ਧਰਮ ਈ ਐ। ਮੁੰਡਾ ਤਾਂ ਮੈਂ ਥੋਨੂੰ ਦਸਦਾ ਹਾਂ।' ਆਖ ਕੇ, ਇਕ ਪਾਸੇ ਆਪਣਾ ਭਾਨੀ ਮਾਰਨ ਦਾ ਕੰਮ ਕਰ ਲੈਂਦਾ ਹੈ ਨਾਲ ਹੀ ਦੂਜੇ ਪਾਸੇ ਅਹਿਸਾਨ ਕਰਨ ਦਾ ਵੀ। ਇਸ ਤਰ੍ਹਾਂ ਵਧਦਾ ਵਧਦਾ ਤਜਰਬਾ ਕਈ ਵਾਰੀ ਤਾਂ ਭਾਨੀ ਮਾਰਾਂ ਨੂੰ ਵਿਚੋਲੇ ਦੇ ਰੂਪ ਵਿਚ ਵੀ ਬਦਲ ਦੇਂਦਾ ਹੈ, ਪਰ ਕਈ ਭਾਨੀ ਮਾਰ ਆਪਣੇ ਕਸਬ ਨਾਲ ਅਟੁੱਟ ਸਿਦਕ ਰਖਦੇ ਹੁੰਦੇ ਹਨ ਭਾਨੀਆਂ ਮਾਰਨ ਦੇ ਖੇਤਰ ਤੋਂ ਅੱਗੇ ਜਾਣਾ ਊਂ ਵੀ ਪਸੰਦ ਨਹੀਂ ਕਰਦੇ। ਕਹਿੰਦੇ 'ਜਿੰਨਾ ਕਿਸੇ ਚੀਜ਼ ਨੂੰ ਵਿਗਾੜਨਾ ਸੌਖਾ ਹੈ ਉੱਨਾ ਸੰਵਾਰਨਾ ਨਹੀਂ: 'ਗੰਢੇਦਿਆਂ ਛੇ ਮਾਹ ਤੁੜੇਂਦਿਆਂ ਇਕ ਛਿਨ।'

ਇਸ ਲਈ ਭਾਨੀ ਮਾਰ ਆਪਣਾ ਸੌਖਾ ਤੇ ਸੁਆਦਲਾ ਕੰਮ ਆਮ ਤੌਰ ਤੇ ਹੱਡਾਂ ਨਾਲ ਈ ਨਿਭਾਉਂਦੇ ਹਨ।

## ਵਿਚੋਲਾ

ਵਿਆਹ ਸ਼ਾਦੀ ਦੇ ਵਿਚ ਹਿੱਸਾ ਪਾਉਣ ਵਾਲਾ ਇਕ ਅਦਭੁੱਤ ਪਾਤਰ ਹੁੰਦਾ ਹੈ ਵਿਚੋਲਾ। ਭਾਨੀ ਮਾਰ ਦਾ ਉਲਟਾ ਰੂਪ ਪਰ ਜੇ ਫਾਲ ਮਾਰ ਦੇ ਅਹੁਦੇ ਤੋਂ ਤਰੱਕੀ ਕਰ ਕੇ ਇਕ ਪਦਵੀ ਤੱਕ ਧੁਜਿਆ ਹੋਵੇ ਤਾਂ ਜਿਹੜੇ ਸਾਕੇ ਉਸ ਨੇ ਕਰਵਾਉਣੇ ਹੁੰਦੇ ਹਨ ਉਨ੍ਹਾਂ ਵਿਚ ਉਸ ਦਾ ਕੰਮ ਉਸਾਰੂ ਤੇ ਜਿਹੜੇ ਕੋਈ ਹੋਰ ਕਰਾਏ ਉਨ੍ਹਾਂ ਵਿਚ ਸਖ਼ਤ ਢਾਹੂ ਹੁੰਦਾ ਹੈ। ਖ਼ੈਰ! ਕੁਝ ਵੀ ਹੋਵੇ ਸਮੁਚੇ ਤੌਰ ਤੇ ਵਿਚੋਲਗੀ ਇਕ ਉਸਾਰੂ



ਕਰਤੱਵ ਹੈ ਜਿਸ ਨੂੰ ਜਣਾ ਖਣਾ ਨਹੀਂ ਨਿਭਾ ਸਕਦਾ।

ਦੋਹਾਂ ਧਿਰਾਂ ਦੀਆਂ ਤੱਤੀਆਂ ਠੰਢੀਆਂ ਸੁਣਨ ਤੋਂ ਇਲਾਵਾ ਜੁਲਾਹੇ ਦੀ ਨਲੀ ਵਾਂਗ ਏਧਰੋਂ ਓਧਰ, ਓਧਰੋਂ ਇਧਰ ਤਟਾ ਫਟ ਘੁੰਮ ਘੁਮਾਈ ਕਰਕੇ ਭਾਨੀ ਮਾਰਾਂ ਦੀਆਂ ਗ਼ਲਤ ਫ਼ਹਿਮੀਆਂ ਦੂਰ ਕਰਨ ਤੋਂ ਇਲਾਵਾ ਦੋਹਾਂ ਰਿਸ਼ਤੇਦਾਰਾਂ ਵਿਚ ਸਤਿਕਾਰ ਤੇ ਪਰੇਮ-ਪਿਆਰ ਪੈਦਾ ਕਰਨਾ ਵੀ ਇਸ ਦਾ ਇਕ ਕੰਮ ਹੁੰਦਾ ਹੈ, ਜੋ ਪਿੰਡਾਂ ਵਿਚ ਕਿਸੇ ਦੇ ਚੰਗੇ ਸਲੀਕੇ ਵਾਲੇ ਵਰਤਾਓ ਨਾਲੋਂ ਆਰਥਕ ਰੋਹਬ ਕਾਰਨ ਵਧੇਰੇ ਪੈਦਾ ਹੁੰਦਾ ਹੈ।

ਕਹਿੰਦੇ 'ਹੰਸਾਂ ਨਾਲ ਹੰਸ ਉਡਦੇ ਹਨ, ਤੇ ਬਗਲੇ ਬਗਲਿਆਂ ਨਾਲ'। ਇਸ ਤਰ੍ਹਾਂ ਜਿਹੋ ਜਿਹੇ ਕਿਸਮ ਦਾ ਨਾਤਾ ਹੁੰਦਾ ਹੈ ਓਹੋ ਜਿਹੇ ਵਿਚੋਲੇ ਆ ਬਹੁੜਦੇ ਹਨ। ਭਾਵੇਂ ਅੱਜ ਕਲ ਇਹ ਰੀਤ ਹੱਟ ਰਹੀ ਹੈ, ਪਰ ਫਿਰ ਵੀ ਕਈ ਥਾਂ ਦੇਖਣ ਵਿਚ ਆਇਆ ਹੈ ਕਿ ਹਾਲਾਂ ਧੀਆਂ ਦਾ ਪੈਸਾ ਲੈਣ ਵਾਲਿਆਂ ਦਾ ਬੀਜ ਨਾਸ਼ ਨਹੀਂ ਹੋਇਆ। ਧੀਆਂ ਦੇ ਪੈਸੇ ਲੈਣ ਵਾਲਿਆਂ ਨੂੰ ਜ਼ਿਆਦਾ ਚਤਰ ਵਿਚੋਲੇ ਦੀ ਲੋੜ ਹੁੰਦੀ ਹੈ, ਕਿਉਂਕਿ ਉਹਨਾਂ ਨੇ ਨਿੱਤ ਸੌਦਾ ਜੋ ਚੜ੍ਹਾਉਂਦੇ ਰਹਿਣਾ ਹੁੰਦਾ ਹੈ। ਇਹੋ ਜਿਹੇ ਥਾਂ ਵਿਚੋਲਾ ਮੁੰਡੇ ਵਾਲਿਆਂ ਨਾਲ ਪਹਿਲਾਂ ਈ ਮੁਕਰਰ ਕਰ ਲੈਂਦਾ ਹੈ ਕਿ ਸਾਕ ਦਾ 'ਰੁਪਈਆ ਢਾਈ ਹਜ਼ਾਰ ਲਵਾਂਗੇ। ਨਾਤੇ ਦੀ ਜ਼ਿਮੇਂਵਾਰੀ ਪੂਰੀ ਮੇਰੀ, ਅੱਗੇ ਮੈਂ ਸੌ ਦੇਵਾਂ ਭਵਾਂ ਪੰਜਾਹ।' ਇਸ ਤਰ੍ਹਾਂ ਧੀ ਵਾਲਿਆਂ ਨੂੰ ਦੋ ਹਜ਼ਾਰ ਰੁਪਈਆ ਦੇ ਕੇ ਪੰਜ ਸੌ ਆਪਣੇ ਕਮਿਸ਼ਨ ਦਾ ਰੱਖ ਲੈਂਦਾ ਹੈ।

ਕਈ ਵਿਚੋਲਣਾਂ ਜਾਂ ਵਿਚੋਲੇ ਆਪਣਾ ਪੰਜ ਸੌ ਰੁਪਈਆ ਪਹਿਲਾਂ ਉੱਕਾ ਪੁੱਕਾ ਮੁਕੱਰਰ ਕਰ ਕੇ ਗੱਲ ਸ਼ੁਰੂ ਕਰਦੇ ਹਨ। ਜਿਨ੍ਹਾਂ ਦੇ ਸਾਕ ਨਾ ਹੁੰਦਾ ਹੋਵੇ ਮੁੰਡਾ ੨੫ ਸਾਲ ਦੀ ਉਮਰ ਲੰਘ ਜਾਵੇ ਉਹਨਾਂ ਦੇ ਘਰ ਦੇ ਮਰਦ, ਸਵਾਣੀਆਂ ਅਜਿਹੇ ਵਿਚੋਲੇ ਜਾਂ ਵਿਚੋਲਣ ਦੇ ਘਰ ਉਸ ਦੇ ਨਿੱਕੇ ਮੋਟੇ ਕੰਮ ਕਰ ਕੇ ਆਉਣ-ਜਾਣ ਕਰ ਲੈਂਦੇ ਹਨ ਤੇ ਹੌਲੀ ਹੌਲੀ ਪਹੁੰਚ ਹਾਸਲ ਕਰਕੇ ਆਪਣੀ ਸਮਰੱਥਾ ਤੇ ਲੋੜ ਪ੍ਰਗਟ ਕਰ ਦਿੰਦੇ ਹਨ ਕਿ, 'ਇਤਨੇ ਰੁਪਈਏ ਖਰਚ ਕਰ ਸਕਦੇ ਹਾਂ।' ਸੰਤੀ ਔਖੀ ਸੌਖੀ ਕਿਧਰੋਂ ਨਾਤਾ ਕਰਾ। ਇਉਂ ਕਿਸੇ ਸਾਕ ਦੀ ਪ੍ਰਾਪਤੀ ਲਈ ਵਿਚੋਲੇ ਨੂੰ ਮਨੋ ਵਿਗਿਆਨਕ ਤਰੀਕੇ ਨਾਲ ਪਰੇਰਿਆ ਜਾਂਦਾ ਹੈ। ਕਈ ਰੋਟੀ ਟੁੱਕ ਦਾ ਖ਼ਰਚ ਦੇ ਕੇ ਇੰਨੇ ਕੁ ਵਾਹਦੇ ਨਾਲ ਕਿ 'ਰੁਪਈਏ ਦੇਣ ਦਾ ਕਿਸੇ ਨੂੰ ਪਤਾ ਨਾ ਲੱਗੇ, ਲੋਕ ਪੁੰਨ ਦਾ ਸਾਕ ਈ ਸਮਝਣ।' ਆਪਣੀ ਸਾਕ-ਸ਼ਕੀਰੀ, ਸ਼ਰੀਕੇ ਜਾਂ ਘਰਾਂ ਵਿਚੋਂ ਈ ਵਿਚੋਲਾ ਲੱਭ ਲੈਂਦੇ ਹਨ ਤੇ ਨਾਤਾ ਵੀ ਰਿਸ਼ਤੇਦਾਰਾਂ ਵਿਚੋਂ ਲੱਭਿਆ ਜਾਂਦਾ ਹੈ। ਇਹ ਸਾਕ ਲਿਆਉਣ ਵਾਲੇ ਰਿਸ਼ਤੇਦਾਰ ਵਿਚੋਲੇ ਅਗਲਿਆਂ

ਦੇ ਘਰੋਂ ਉਨਾ ਚਿਰ ਨਹੀਂ ਉਠਦੇ ਜਿੰਨਾ ਚਿਰ ਨਾਤੇ ਦਾ ਰੁਪਈਆ ਲੈ ਨਾ ਆਉਣ। ਪੈਸੇ ਮੰਗਣ ਆਏ ਸੁਥਰਿਆਂ ਵਾਂਗ ਭਾਵੇਂ ਸੌ ਤਰੀਕਿਆਂ ਨਾਲ ਆਪਣੀ ਜਾਨ ਨੂੰ ਕਿਉਂ ਨਾ ਦੁਖਾਉਣ ?

ਕਈ ਮੁੰਡਿਆਂ ਦੀਆਂ ਬਣਦੀਆਂ ਨਣਦੀਆਂ ਮਾਵਾਂ ਆਪਣੇ ਕਿਸੇ ਦਿਓਰ ਜੇਠ ਜਾਂ ਹੋਰ ਉੱਚੀ ਥਾਂ ਲਗਦੇ ਪਿੰਡ ਦੇ ਠਰਕੀ ਬੰਦੇ ਨੂੰ ਆਪਣੇ ਨਖ਼ਰੀਲੇ ਛਲਾਵੇ ਦੇ ਕੇ ਵੀ ਵਿਚੋਲਾ ਬਣਾਉਣ ਦਾ ਕੰਮ ਚਲਾ ਲੈਂਦੀਆਂ ਹਨ।

'ਮਖਿਆ ਜੀ ! ਗੁੰਨੂ ਦੇ ਤਾਇਆ ? ਤੁਸੀਂ ਅਜ ਏਥੇ ਈ ਫਿਰਦੇ ਓ, ਵਿਚੋਂ ਨਿਬੇੜ ਆਉਂਦੇ ਕੰਮ। ਫਿਰਿਆਂ ਟੁਰਿਆਂ ਬਿਨਾਂ ਨਾਤੇ ਬਣਦੇ ਨੀ ਹੁੰਦੇ। ਮੁੰਡੇ ਦੇ ਨਿਤ ਦਾਹੜੀ ਵਧਦੀ ਜਾਂਦੀ ਹੈ, ਫੇਰ ਕਿਧਰੇ ਪੈਸੇ ਈ ਨਾ ਦੇਣੇ ਪੈਣ। ਕਿਸੇ ਭਾਨੀ ਮਾਰ ਨੂੰ ਪਤਾ ਲੱਗ ਗਿਆ ਊਂ ਸਾਰੀ ਕੀਤੀ-ਕੱਤਰੀ ਵਿਚ ਖੇਹ ਪੈ ਜਾਵੇਗੀ। 'ਜੀ ਕੋਈ ਗੱਲ ਸਾਡੀ ਵੀ ਤਾਂ ਮੰਨਿਆ ਕਰੋ।' ਮੁੰਡੇ ਦੀ ਮਾਂ ਆਪਣਾ ਮਾਣ ਦਿਖਾਉਂਦੀ, ਸ਼ਰੀਕੇ ਵਿਚੋਂ ਲਗਦੇ ਜੇਠ ਨੂੰ ਜਦੋਂ ਇਸ ਨਖਰੀਲੇ ਅੰਦਾਜ਼ ਵਿਚ ਕਹਿੰਦੀ ਹੈ, ਤਾਂ ਫਿਰ ਉਹ ਕਿਵੇਂ ਹੀਲ ਹੁਜਤ ਕਰੇ ?

'ਚੌਧਰਾਣੀ ? ਅੱਜ ਜਾਣ ਦੀ ਸਲਾਹ ਤਾਂ ਪੱਕੀ ਸੀ, ਪਰ ਪਤਾ ਨਹੀਂ ਕਿਵੇਂ ਘਰ ਦਿਆਂ ਨੂੰ ਪਤਾ ਲੱਗ ਗਿਆ। ਜਿਉਂ ਹੀ ਰਾਤ ਨੂੰ ਕੰਮ ਗਿਣਾਉਣ ਲੱਗੇ ਮੈਨੂੰ ਤਾਂ ਉਈਂ ਭਮੱਤਰ ਦਿਤਾ। ਤੂੰ ਕੋਈ ਫ਼ਿਕਰ ਨਾ ਕਰਿਆ ਕਰ, ਮੁੰਡਾ ਸਾਡਾ ਹੈ, ਅਸੀਂ ਆਪੇ ਕੋਈ ਉਸ ਦਾ ਬੰਨ੍ਹ-ਸੁੱਭ ਕਰਾਂਗੇ। ਨਾ ਸਾਕ ਹੋਇਆ ਬਦਨਾਮੀ ਸਾਡੀ ਐ ਕਿ ਤੇਰੀ, ਪਰ ਜਿਥੇ ਮੈਂ ਜਾਣਾ ਸੀ ਕੁੜੀ ਬਸ ਨ੍ਹੇਰੇ ਘਰ ਦਾ ਦੀਵਾ ਈ ਐ। ਸਮੇਂ ਸਿਰ ਚੜ੍ਹਤ ਤੇਰੀ ਵੀ ਧੰਨੀ ਬੜੀ ਸੀ, ਪਰ ਹੁਣ ਤੂੰ ਆਪਣੀ ਨੂੰਹ ਵੀ ਦੇਖੀਂ ਜੇ ਤੂੰ ਉਸ ਦੇ ਸਾਹਮਣੇ ਫਿੱਕੀ ਨਾ ਪੈ ਜਾਵੇਂ।'

'ਮੇਰਾ ਨਵੀਆਂ ਬਹੂਆਂ ਨਾਲ ਕੀ ਟਾਕਰਾ ਕਰਦੇ ਓਂ ਜੀ ! ਊਂ ਮਾੜੀ ਮੋਟੀ ਵਟਤ ਕਰ ਕੇ ਬੰਦਾ, ਮੂੰਹ-ਚਿਤ ਲਗਦਾ ਰਹਿੰਦਾ ਹੈ, ਨਹੀਂ ਚੌਂਹ ਜੁਆਕਾਂ ਪਿਛੋਂ ਵਿਚਾਰੀ ਤੀਵੀਂ ਮਾਨੀ ਦਾ ਕੀ ਰਹਿ ਜਾਂਦਾ ਹੈ।' ਸਭ ਦੀ ਏਵੇਂ ਜਿਵੇਂ ਦਿਨ ਕਟੀ ਹੁੰਦੀ ਰਹਿੰਦੀ ਹੈ। ਏਥੇ ਜੂਨ ਗੁਜ਼ਾਰੇ ਤੋਂ ਬਿਨਾਂ ਹੋਰ ਹੈ ਵੀ ਕੀ ?

'ਛੱਡ ਪਰੇ, ਇਹੋ ਜਿਹੀਆਂ ਗੱਲਾਂ 'ਚੋਂ ਆਪਾਂ ਕੀ ਲੈਣਾ ਹੁੰਦਾ ਹੈ, ਬਸ ਮੇਰੀ ਇਕੋ ਮੰਨ, ਇਹ ਚਿੰਤਾ ਸੌਹਰੀ ਚਿਖਾ ਬਰਾਬਰ ਈ ਹੁੰਦੀ ਐ। ਅੰਦਰੇ ਅੰਦਰ ਬੰਦੇ ਨੂੰ ਘੁਣ ਵਾਂਗ ਖਾ ਜਾਂਦੀ ਐ। ਵਰ੍ਹੇ ਦੇ ਅੰਦਰ ਤੈਨੂੰ ਨੂੰਹ ਤੋਂ ਪਾਣੀ ਵਾਰ ਕੇ ਨਾ ਪਿਆਇਆ ਤਾਂ ਮੇਰਾ ਜਿੰਮਾ।'

'ਗੁੰਨੂ ਦੇ ਤਾਇਆ। ਸੋਹਣੀਆਂ ਬਹੂਆਂ ਦੀ ਕਿਹੜਾ ਛਾਉਂ ਬੈਠਣਾ ਹੁੰਦਾ ਐ,

ਕੋਈ ਕੱਜ ਨਾ ਹੋਵੇ। ਸਿੱਧੀ ਪੱਧਰੀ ਭਲੀ ਕੁੱਖ ਦੀ ਧੀ ਚੰਗੀ, ਜਿਸ ਘਰ ਆਉਂਦੀ ਐ ਆਪੇ ਵਾਰੇ ਨਿਆਰੇ ਹੋ ਜਾਂਦੇ ਹਨ। ਨਾਲੇ ਥੋੜੇ ਹੁੰਦੇ ਮੈਨੂੰ ਕਾਹਦੀ ਚਿੰਤਾ ਹੈ। ਅਸੀਂ ਕਿਸੇ ਦਾ ਕੀਤਾ ਹੋਇਆ ਭੁਲਾਉਣ ਵਾਲੇ ਨਹੀਂ, ਸਾਰੀ ਉਮਰ (ਅ) ਹਿਸਾਨ ਯਾਦ ਨਾ ਰਖਿਆ ਤਾਂ ਜੋ ਮਰਜ਼ੀ ਹੈ ਆਖਣਾ, ਹੁਣ ਤੁਸੀਂ ਜਿੱਦਣ ਜਾਣਾ ਹੋਇਆ ਮੈਨੂੰ ਪਹਿਲਾਂ ਦੱਸ ਦੇਣਾ। ਮੈਂ ਵੀ ਸ਼ਹਿਰੋਂ ਘਰ ਦੀਆਂ ਕੁਝ ਚੀਜ਼ਾਂ ਲੈਣ ਜਾਣੈਂ, ਗੁੰਨੂ ਦੇ ਪਿਓ ਦਾ ਤਾਂ ਕੰਮ ਈ ਖਹਿੜਾ ਨਹੀਂ ਛਡਦਾ, ਮੈਂ ਵੀ ਸੀਗੇ ਨਾਲ ਓਦਣ ਚਲੀ ਚਲਾਂ।'

'ਏਦੂੰ ਕੀ ਚਾਹੀਦੈ, ਇਹ ਤਾਂ ਧੁਰ ਦਾ ਸਾਥ ਹੋਇਆ। ਨਾਲੇ ਗੱਲਾਂ ਬਾਤਾਂ ਮਾਰਦੇ ਚਲਾਂਗੇ। ਤੂੰ ਸ਼ਹਿਰ ਚੋਂ ਸੌਦਾ ਲੈ ਲੀਂ, ਮੈਂ ਏਨੇ ਨੂੰ ਅੱਗੇ ਧੀ ਵਾਲਿਆਂ ਦੇ ਜਾ ਆਊਂ। ਲੋਕਾਂ ਦਾ ਕੀ ਐ, ਜੋ ਮਰਜ਼ੀ ਹੈ ਭੌਂਕੀ ਜਾਣ ਮੈਂ ਕਿਸੇ ਜਾਏ ਵੱਢੇ ਦੇ ਛਿੱਤਰ ਵੀ ਨਹੀਂ ਮਾਰਦੀ।' ਇਹ ਹੌਸਲੇ ਭਰਿਆ ਉੱਤਰ ਸੁਣ ਕੇ—'ਚੰਗਾ ਫਿਰ ਪਰਸੋਂ ਈ ਚਲਾਂਗੇ।' ਦਾ ਫੈਸਲਾ ਓਸੇ ਵੇਲੇ ਹੀ ਹੋ ਜਾਂਦਾ ਹੈ।

* * * *

ਰੁਪਈਏ ਲੈ ਦੇ ਕੇ ਵਿਆਹ ਕਰਨ ਕਰਾਉਣ ਵਾਲਿਆਂ ਵਿਚੋਂ ਇਕ ਵਾਰੀ ਇਕ ਵਿਚੋਲੇ ਨੇ ਅਜੇਹੀ ਤਰਕੀਬ ਵਰਤੀ, ਜਿਸ ਤੋਂ ਦਸ ਦਸ ਕੋਹ ਉਹ ਤਰਾਹ ਪਿਆ ਕਿ ਅੱਗੇ ਨੂੰ ਲੋਕਾਂ ਦੇ ਵਿਚੋਲੇ ਦੇ ਕਰਾਏ ਹੋਏ ਸਾਕਾਂ ਉੱਤੋਂ ਇਤਬਾਰ ਈ ਮੁਕ ਗਏ। ਇਕ ਵਿਚੋਲੇ ਨੇ ਆਪਣੇ ਕਸਬ ਨੂੰ ਨਿਪੁੰਨਤਾ ਦੀ ਹੱਦ ਤੇ ਪਹੁੰਚ ਕੇ ਇਸ ਹੁਨਰ ਨੂੰ ਬਦਨਾਮੀ ਤੱਕ ਪਹੁੰਚਾ ਦਿਤਾ।

ਉਸ 'ਮਹਾਂ ਵਿਚੋਲੇ' ਨੇ ਦਸ ਪੰਦਰਾਂ ਕੋਹ ਲੰਘ ਕੇ ਜਾਣਾ, ਕਿਸੇ ਦਾ ਚੰਗਾ ਬਣਦਾ ਤਣਦਾ ਘਰ ਤਾੜ ਕੇ ਪਿੰਡੋਂ ਬਾਹਰ ਲੋਕਾਂ ਉੱਤੋਂ ਪੁੱਛ ਗਿਛ ਕੇ ਕਿ 'ਵਈ ਕਿਸੇ ਚੰਗੇ ਘਰ ਕੋਈ ਮੁੰਡਾ ਹੈ!' ਅਗਲਿਆਂ ਦੇ ਗੋਤ, ਕੰਮ ਧੰਦਾ ਤੇ ਕਾਕਾ ਕਿਥੇ ਹੈ? ਦੀ ਪ੍ਰਸ਼ਨੋਤਰੀ ਜਾ ਅਰੰਭਣੀ!

ਮੁੰਡੇ ਵਾਲਿਆਂ ਦੀ ਇਹ ਕਮਜ਼ੋਰੀ ਹੁੰਦੀ ਹੈ ਕਿ ਉਹਨਾਂ ਨੂੰ ਕੋਈ ਕਿਧਰੋਂ ਸਾਕ ਨਾਤਾ ਕਰਨ ਕਰਾਉਣ ਵਾਲਾ ਮਦਦਗੀਰ ਮਿਲ ਪਵੇ ਉਸੇ ਦੀ ਟਹਿਲ ਸੇਵਾ ਤੇ ਖ਼ੁਸ਼ਾਮਦ ਸ਼ੁਰੂ ਕਰ ਦਿੰਦੇ ਹਨ। ਇਹ ਪ੍ਰਤਿਭਾਸ਼ਾਲੀ ਵਿਚੋਲੇ ਨੇ ਇਸ ਕਮਜ਼ੋਰੀ ਦੇ ਸੈਂਕੜੇ ਥਾਂਵੀਂ ਫ਼ਾਇਦੇ ਉਠਾਏ। ਕਿਸੇ ਨੂੰ 'ਮੇਰੇ ਭਾਈ ਦੀ, ਕਿਸੇ ਨੂੰ ਕੁੜਮਣੀ ਦੀ, ਕਿਸੇ ਨੂੰ ਕਿਸੇ ਰਿਸ਼ਤੇਦਾਰ ਦੀ, ਮੁਟਿਆਰ ਧੀ ਦੇ ਸਾਕ ਦੇ ਮ੍ਰਿਗ-ਜਲੀ, ਦਿਖਾ ਕੇ ਕਿਤੋਂ ਪੰਜ ਸੱਤ ਸੌ ਰੁਪਈਆ ਕਿਸੇ ਥਾਂ ਤੋਂ ਬਲਦ ਮਹਿੰਗਾਂ ਊਠ ਕੋਈ ਪਸ਼ੂ ਤੇ ਕਈ ਥਾਵਾਂ ਤੋਂ ਜੇ ਹੋਰ ਦਾਅ ਨਾ ਚੱਲੇ ਤਾਂ ਦੋ ਚਾਰ ਦਿਨ ਚੰਗਾ ਮਿੱਠਾ-ਥੰਧਾ ਈ ਖਾ ਕੇ ਇਕ

ਦੋ ਵਾਰੀ ਅਗਲੇ ਦੀ ਸਬਾਤ ਵਿਚ ਅੰਗੜਾਈਆਂ ਭੰਨ ਭੰਨ ਕੇ ਬਿਸਮਈ ਆਉਣਾ ।

ਜਿਥੋਂ ਪੰਜ ਸੱਤ ਸੌ ਰੁਪਈਆ ਝੜਦਾ ਦਿਸੇ ਓਥੇ, ਝਟ ਪੱਟ ਪੰਚਾਇਤ ਸੱਦਕੇ, ਕਿ, 'ਰੁਪਈਆ ਤਾਂ ਮੇਰੇ ਕੋਲ ਈ ਹੈ' ਜਿਥੇ ਤਕ ਮੁੰਡੇ ਵਾਲੇ ਪਤਿਆਉਣੇ—ਆਪਣੀ ਭੈਣ ਦੀ ਧੀ, ਆਪਣੀ ਸਾਲੀ, ਤੇ ਜਾਂ ਫਿਰ ਆਪਣੀ ਧੀ, ਕਹਿ ਕੇ 'ਸਾਕ' ਕਰ ਆਉਣਾ ।

ਅਜੇਹੇ ਵੇਲਿਆਂ ਤੇ ਇਹ ਯਕੀਨ ਕਰਾਉਣ ਲਈ ਕਿ, ਕਿਧਰੇ ਇਹ ਨਾ ਸਮਝਣ ਵਈ ਸਾਕ ਫਿਰਾਊ ਹੈ,ਨੇੜੇ ਤੇੜੇ ਦੇ ਇਕ ਬ੍ਰਾਹਮਣ ਜਾਂ ਨਾਈ ਨੂੰ ਨਾਲ ਲੈ ਜਾਣਾ—ਜਿਸ ਨਾਲ ਵਾਜਬ ਕਮਿਸ਼ਨ ਪਹਿਲਾਂ ਈ ਠਹਿਰਾਇਆ ਹੁੰਦਾ ਸੀ–ਪਿੰਡ ਦੇ ਇਕ ਲਾਗੀ ਦੇ ਨਾਲ ਹੁੰਦਿਆਂ ਕੌਣ ਸ਼ੱਕ ਕਰੇ ਕਿ ਸਾਹਾ ਕੱਚਾ ਹੈ ।

ਉਸ ਪਿਛੋਂ ਜਾਣ ਆਉਣ ਬਕਾਇਦਾ ਸ਼ੁਰੂ ਕਰ ਲੈਣਾ । ਰਿਸ਼ਤੇਦਾਰਾਂ ਵਾਂਗ ਅਗਲਿਆਂ ਜੁਆਕਾਂ ਨੂੰ ਕੁਝ ਲੈ ਕੇ ਜਾਣਾ ਜੇ ਕੋਈ ਉਨ੍ਹਾਂ ਦੀ ਕੋਈ ਕੁੜੀ-ਕੱਤਰੀ ਵਿਆਹੀ ਆਈ ਹੋਵੇ 'ਜਿਹੀ ਸਾਡੀ ਧੀ ਜਹੀ ਥੋਡੀ' ਦੀ ਸਾਂਝ ਦਸ ਕੇ, ਰੁਪਈਆ ਦੇ ਆਉਣਾ । ਜਦੋਂ ਅਗਲਿਆਂ ਨੇ ਵਿਆਹ ਦੀ ਗੱਲ ਕਰਨੀ 'ਐਤਕੀਂ ਫਸਲ ਈ ਕੁਛ ਨਹੀਂ ਲੱਗੀ ? ਕੁੜੀ ਦੀ ਮਾਂ ਬਿਮਾਰ ਹੈ ? ਡੰਗਰ ਵੱਛੇ ਵਲੋਂ ਔਖੇ ਹਾਂ, ਸਮਾਂ ਆਉਣ ਦਿਓ ਧੀਆਂ ਕੇਹੜਾ ਘਰੇ ਰੱਖੀਆਂ ਜਾਂਦੀਆਂ ਹਨ।' ਜੋ ਬਹਾਨਾ ਚੱਲਣਾ ਚਲਾਕੇ, ਬਿਨਾਂ ਕਿਸੇ ਇਕਰਾਰ ਦੇ ਜੋ ਹੋਰ ਦਾਉ ਲੱਗਣਾ ਉਹ ਮਾਠ ਲੈਣਾ । 'ਦੁੱਖ ਸੁੱਖ ਵੇਲੇ ਕੰਮ ਆਉਣ ਲਈ ਤਾਂ ਬੰਦਾ ਸਕੀਰੀਆਂ ਗੰਢਦਾ ਹੈ' ਦੇ ਧੰਨਵਾਦੀ ਭਾਵਾਂ ਨਾਲ ਜੋ ਮਿਲਣਾ ਪ੍ਰਵਾਣ ਕਰਦਿਆਂ ਵਾਰਸ ਬੰਨ੍ਹੋਈ ਜਾਣੀ ।

ਜੇ ਕਿਸੇ ਨੇ ਸ਼ੱਕ ਪੈਣ ਤੇ ਵਧੇਰੇ ਈ ਪਿੱਛਾ ਕਰਨਾ ਤਾਂ ਉਸ ਨੂੰ ਨਾਲ ਲਿਜਾ ਕੇ ਕਿਸੇ ਰਿਸ਼ਤੇਦਾਰ ਦੀ ਮੁਟਿਆਰ ਕੁੜੀ ਦਿਖਾ ਲਿਆਉਣੀ ਕਿ 'ਇਸ ਲੜਕੀ ਦਾ ਰਿਸ਼ਤਾ ਤੁਹਾਡੇ ਕੀਤਾ ਹੋਇਆ ਹੈ।' ਕਿਸੇ ਨੂੰ ਆਪਣੀ ਧੀ ਦਿਖਾ ਕੇ ਭਰਮਾ ਦੇਣ ਕਿ 'ਜੇ ਕੋਈ ਮੁਕਰਿਆ ਤਾਂ ਮੇਰੀ ਧੀ ਤਾਂ ਹਾਲਾਂ ਘਰੇ ਅਣ-ਵਿਆਹੀ ਹੀ ਹੈ, ਫਿਰ ਥੋਨੂੰ ਇਸ ਦੇ ਫੇਰੇ ਦੇ ਦਿਆਂਗਾ ?'

ਇਉਂ ਚਾਰ ਪੰਜ ਸਾਲ ਉਸ ਦੀ ਵਿਚੋਲਗੀ ਦੀ ਖੱਟੀ-ਕਮਾਈ ਖੂਬ ਰਹੀ। ਜਿਨ੍ਹਾਂ ਥਾਵਾਂ ਤੇ ਉਸ ਨੇ ਆਪਣੀ ਧੀ ਵਿਆਹੁਣ ਦੇ ਵਾਹਦੇ ਕੀਤੇ ਹੋਏ ਸੀ ਉਨ੍ਹਾਂ ਵਿਚੋਂ ਇੱਕ ਵਿੱਟਰ ਬੈਠਾ ਕਿ 'ਅਸੀਂ ਤਾਂ ਏਸੇ ਮਹੀਨੇ ਦਾ ਵਿਆਹ ਲੈਣਾ ਹੈ ? ਅਗਲਾ ਚਾਰ ਪੰਜ ਸਾਲ ਛਿੱਲ ਜੋ ਚੰਗੀ ਲਹਾ ਚੁੱਕਾ ਸੀ !

ਉਸ ਨੇ ਨਿਸੰਗ ਹੋਕੇ ਵਿਆਹ ਜੋਗਾ ਖਰਚਾ ਵਰਚਾ ਲੈਕੇ ਦਿਨ ਦੇ ਦਿੱਤਾ। ਓਸੇ ਵੇਲੇ ਹੀ ਦੂਜੀ ਥਾਂ, ਜਿਥੇ ਕੁੜੀ ਹੋਰ ਮੰਗੀ ਹੋਈ ਸੀ ਜਾ ਪਹੁੰਚਿਆ ਕਿ 'ਦੇਖੋ ਜੀ! ਧੀ ਮੈਂ ਮੰਗੀ ਤਾਂ ਤੁਹਾਡੇ ਸੀ, ਪਰ ਲੋੜ ਵੇਲੇ ਇਕ ਥਾਂ ਤੋਂ ਰੁਪਈਏ

ਲੈ ਬੈਠੇ ਸੀ, ਉਥੇ ਮਲ੍ਹਵੀਂ ਜਿਹੀ ਜੀਭ ਨਾਲ ਕੁੜੀ ਦੇ ਨਾਤੇ ਦੀ ਗੱਲ ਵੀ ਹੋ ਗਈ ਸੀ ਹੁਣ ਉਹ ਗਲ ਈ ਪੈ ਗਿਆ ਹੈ, ਕਿ ਫਲਾਨੇ ਦਿਨ ਜੰਞ ਚੜ੍ਹਾ ਕੇ ਲਿਆਊਂ, ਦੇਖੂੰਗਾ ਕਿਵੇਂ ਫੇਰੇ ਨਹੀਂ ਦਿੰਦੇ ? ਇਜ਼ਤ ਦਾ ਮਾਮਲਾ ਹੈ, ਤੁਸੀਂ ਏਨੀ ਕੁ ਮਦਦ ਈ ਕਰੋ ਕਿ ਜੇਹੜਾ ਪੰਜ ਸੌ ਰੁਪਈਆ ਉਸ ਦਾ ਦੇਣਾ ਹੈ, ਉਸ ਦਾ ਕਿਵੇਂ ਬੰਨ੍ਹ-ਸੁੱਬ ਕਰ ਲਈਏ, ਫੇਰ ਮੈਂ ਜਾਣਾ ਤੇ ਮੇਰਾ ਕੰਮ ?

ਮੁੰਡੇ ਵਾਲਿਆਂ ਦੀ ਅਣਖ ਨੂੰ ਇਸ ਨਾਲੋਂ ਹੋਰ ਵੱਡੀ ਵੰਗਾਰ ਕੀ ਹੋ ਸਕਦੀ ਸੀ ? 'ਸਾਡੀ ਮੰਗ ਕੇਹੜਾ ਵਿਆਹ ਕੇ ਲਿਜਾ ਸਕਦਾ ਹੈ ?' 'ਚੌਧਰੀ ! ਹੈ ਮਾੜੀ ਗੱਲ, ਤੂੰ ਸਾਨੂੰ ਪਹਿਲਾਂ ਦਸਣਾ ਸੀ। ਪਰ ਚੰਗਾ, ਹੁਣ ਵੀ ਭਲੇ ਵੇਲੇ ਗੱਲ ਕਰ ਲਈ ਹੈ ਤੂੰ ਪੰਜ ਸੌ ਲੈ ਜਾਹ ਰਿਸ਼ਤਾ ਆਪਾਂ ਹੁਣ ਟੁੱਟਣ ਨਹੀਂ ਦੇਣਾ।'

ਫਿਰ ਇਸੇ ਤਰ੍ਹਾਂ ਤੀਜੇ ਥਾਂ ਜਾ ਗੱਲ ਕੀਤੀ। ਤੀਜੇ ਥਾਂ ਵਾਲੇ ਪੈਸਿਆਂ ਦਾ ਪ੍ਰਬੰਧ ਤਟਾ ਫਟ ਨਾ ਕਰ ਸਕੇ, ਉਹਨਾਂ ਨੂੰ ਓਥੇ ਈ ਜਵਾਬ ਦੇ ਆਇਆ ਕਿ ਹੁਣ ਮੇਰੀ ਮਜਬੂਰੀ ਹੈ ਜੇ ਉਹ ਵਿਆਹ ਕੇ ਲੈ ਗਏ ? ਮੈਂ ਕੁਝ ਨਹੀਂ ਕਰ ਸਕਣਾ।

ਨੀਯਤ ਤਾਰੀਖ਼ ਨੂੰ ਦੋਵੇਂ ਜੰਞਾਂ ਬਾਜੇ ਵਜਾਉਂਦੀਆਂ ਆ ਢੁੱਕੀਆਂ। ਪਿੰਡ ਦੇ ਲੋਕ ਪੁਛਣ ਕਿ ਇਹ ਕਿਨ੍ਹਾਂ ਦੇ ਵਿਆਹ ਹਨ ? ਓਧਰੋਂ ਇਕ ਜੰਞ ਕਹੇ ਅਸੀਂ ਫਲਾਣਿਆਂ ਦੇ ਢੁੱਕਣਾ ਹੈ, ਅਤੇ ਉਹੋ ਦੂਜੀ ਕਹੇ ? ਧੀ ਵਾਲੇ ਨੂੰ ਮੌਜ ਨਾਲ ਆਪਣੇ ਖੇਤ ਵਿਚ ਹਲ ਵਾਹ ਰਿਹਾ ਦੇਖ ਕੇ ਲੋਕ ਹੈਰਾਨ ! ਰਾਤ ਪੈ ਗਈ। ਦੋਵੇਂ ਜੰਞਾਂ ਭੁੱਖਣ-ਭਾਣੀਆਂ ਸਾਹਸੀਆਂ ਵਾਂਗ ਪਿੰਡ ਦੇ ਟੋਭਿਆਂ ਉਤੇ ਡੇਰੇ ਲਾ ਬੈਠੀਆਂ। ਪਤਾ ਲੱਗਣ ਤੇ ਇਕ ਜੰਞ ਵਾਲੇ ਦੂਜੀ ਦੀ ਰਾਖੀ ਰਖਣ ਲਗ ਪਏ ਕਿ ਕਿਧਰੇ ਧੀ ਵਾਲਾ ਉਹਨਾਂ ਨਾਲ ਈ ਕੁੜੀ ਨਾ ਤੋਰ ਦੇਵੇ !

ਦੋਵਾਂ ਜੰਞਾਂ ਵਾਲਿਆਂ ਨੇ ਆਪੋ ਆਪਣੇ ਵਲੋਂ ਧੀ ਵਾਲੇ ਦੇ ਘਰ ਬੰਦੇ ਭੇਜਣੇ ਸ਼ੁਰੂ ਕਰ ਦਿਤੇ ਕਿ 'ਜੇਹੜੀ ਹੋਣੀ ਸੀ ਉਹ ਹੁਣ ਹੋ ਗਈ ਜੇ 'ਫੇਰੇ' ਸਾਨੂੰ ਨਾ ਮਿਲੇ ਤਾਂ ਸਾਡਾ ਤਾਂ ਸਾਰੇ ਜਹਾਨ ਸਾਹਮਣੇ ਨੱਕ ਵੱਢਿਆ ਜਾਏਗਾ ? ਆਖ਼ਰ ਚੰਗਾ 'ਕੰਪੀਟੀਸ਼ਨ' ਹੋਣ ਤੋਂ ਬਾਅਦ ਢਾਈ ਹਜ਼ਾਰ ਰੁਪਏ ਤੇ ਇਕ ਜੰਞ ਨਾਲ ਗੱਲ ਮੁਕਾ ਲਈ ! ਦੂਜੀ ਧਿਰ ਨੂੰ ਇਹ ਆਖ ਕੇ ਕਿ 'ਮੈਂ ਹੁਣ ਫੈਸਲਾ ਕਰ ਲਿਆ ਹੈ ਵਈ ਕੁੜੀ ਦੇ ਫੇਰੇ ਪੁਆਧ ਵਾਲਿਆਂ ਨੂੰ ਈ ਦੇਣੇ ਹਨ' ਗੱਲ ਮੁਕਾ ਦਿਤੀ। ਦੂਜੀ ਜੰਞ ਵਾਲੇ ਝਗੜਾ ਕਰਨ ਲਈ ਰੌਲਾ ਪਾਉਣ ਲੱਗੇ ਤਾਂ ਉਹਨਾਂ ਨੂੰ ਇਹ ਆਖ ਕੇ ਦਬਕਾ ਦਿਤਾ ਕਿ, ਨਾਲ ਦੇ ਪਿੰਡ ਥਾਣਾ ਹੈ, ਜਦੋਂ ਧੀ ਵਾਲਿਆਂ ਦੀ ਮਨਸ਼ਾ ਸਾਡੇ ਢਾਲ ਹੈ ਅਸੀਂ ਥਾਣਾ ਚੜ੍ਹਾ ਲਿਆਉਂਦੇ ਹਾਂ। ਇਹ ਸੁਣ ਕੇ ਦੂਜੀ ਜੰਞ ਵਾਲੇ ਲੱਗੇ ਡਿੱਬਰੇ ਮੂੰਹਾਂ ਨਾਲ ਇਕ ਦੂਜੇ ਵਲ ਵੇਖਣ।

ਜਿਸ ਜੰਞ ਨੂੰ ਫੇਰੇ ਦੇਣ ਦਾ ਫ਼ੈਸਲਾ ਕੀਤਾ ਸੀ ਉਹਨਾਂ ਨੂੰ ਭਰੋਸੇ ਵਿਚ ਲੈਂਦਿਆਂ ਧੀ ਵਾਲੇ ਨੇ ਕਿਹਾ—'ਵਈ ਹੁਣ ਇਉਂ ਕਰੋ ! ਜੇ ਆਪ ਏਥੇ ਫੇਰੇ ਕੀਤੇ ਤਾਂ ਝਗੜਾ ਵਧ ਜਾਵੇਗਾ, ਇਸ ਲਈ ਤੁਸੀਂ ਲਾੜੇ ਸਮੇਤ ਪੰਜ ਬੰਦੇ ਲੈ ਕੇ ਬ੍ਰਾਹਮਣ ਨਾਲ ਫਲਾਨੀ ਪਿੱਪਲੀ ਹੇਠਾਂ ਪਹੁੰਚ ਜਾਵੋ ! ਓਧਰੋਂ ਮੈਂ ਕੁੜੀ ਲੈ ਆਉਂਦਾ ਹਾਂ ਓਥੋਂ ਈ ਫੇਰੇ ਦੇ ਕੇ ਕੁੜੀ ਨੂੰ ਨਾਲ ਤੋਰ ਦੇਵਾਂਗੇ। ਤੁਸੀਂ ਦਿਨ ਚੜ੍ਹਦੇ ਨੂੰ ਪਿੰਡ ਦੇ ਨੇੜੇ ਪਹੁੰਚ ਜਾਵੋਗੇ ਪਿਛੋਂ ਉਹਨਾਂ ਨਾਲ ਮੈਂ ਆਪੇ ਸਮਝ ਲਵਾਂਗਾ।'

ਜੰਞ ਵਾਲੇ ਮੰਨ ਗਏ। ਉਹ ਝਟਾ-ਪੱਟ ਪਿਪਲੀ ਹੇਠਾਂ ਗੱਡੀ ਬੇਦੀ ਨਾਲ ਲਿਜਾ· ਕੇ ਮੁੰਡੇ ਕੁੜੀ ਦੇ ਫੇਰੇ ਕਰਾਉਣ ਪਿਛੋਂ ਖ਼ੁਸ਼ੀ ਖ਼ੁਸ਼ੀ, ਵਈ, ਕਿ ਦਿਨ ਚੜ੍ਹਦੇ ਨੂੰ ਬਹੂ ਨੂੰ ਪਿੰਡ ਦੇ ਨੇੜੇ ਲੈ ਚਲੀਏ—ਖ਼ੁਸ਼-ਗੱਪੀਆਂ ਮਾਰਦੇ ਤਿੱਤਰ ਹੋਏ, ਤੇ ਧੀ ਵਾਲੇ ਓਥੋਂ ਪਾਂਧੇ ਨੂੰ 'ਲਾਗ' ਦੇ ਕੇ ਆਪਣੇ ਰਾਹ। ਜਾਂਞੀਆਂ ਨੂੰ ਜਿੱਤ ਦੀ ਖ਼ੁਸ਼ੀ ਅਜੇਹੀ ਚੜ੍ਹੀ ਕਿ ਉਹਨਾਂ ਰਸਤੇ ਵਿਚ ਸ਼ਰਾਬ ਦੀਆਂ ਕਈ ਬੋਤਲਾਂ ਮੁਕਾ ਛੱਡੀਆਂ।

'ਵਈ ਭਾਵੇਂ ਕਿੰਨੇ ਲੱਗ ਗਏ, ਪਰ ਇਸ ਵਿਆਹ ਦਾ ਸੁਆਦ ਬੜਾ ਆਇਆ ਹੈ, ਉਹ ਸਾਲੇ ਦੇਖਦੇ ਹੋਣਗੇ ਵਈ ਧੀ ਵਾਲਿਆਂ ਦਾ ਨਾਈ ਕਦੋਂ ਫੇਰਿਆਂ ਨੂੰ ਸੱਦਣ ਆਉਂਦਾ ਹੈ।'

ਦੂਜਾ ਕਹੇ—ਬਾਈ ਬਹੂ ਦੇਖੋ ! ਸਾਲੀ ਕੋਠੇ ਜਿੱਡੀ ਐ, ਆਪਣਾ ਕੋਹੜੀ ਭਜੂ ਤਾਂ ਉਸ ਦੇ ਮੋਢੇ ਵੀ ਨਹੀਂ ਆਉਂਦਾ।'

ਤੀਜਾ ਕਹੇ—ਫੇਰਿਆਂ ਤੇ ਤੁਰਦੀ ਨਹੀਂ ਸੀ ਦੇਖੀ ! ਅਲਕ ਬਛੇਰੀ ਵਾਂਗੂੰ ਕਿਵੇਂ ਪੱਬ ਚੁਕਦੀ ਸੀ। 'ਇਹਨਾਂ ਸਾਲਿਆਂ ਦੇ ਕਰਮ ਈ ਬਲੀ ਨੇ ਨਹੀਂ ਤਾਂ ਰਗੜੇ ਜਾਣੇ ਸੀ ਰਾਤ।' ਇਉਂ ਖ਼ੁਸ਼-ਗੱਪੀਆਂ ਮਾਰਦਿਆਂ ਦੂਰ ਜਾਂਦਿਆਂ ਨੂੰ ਦਿਨ ਚੜ੍ਹ ਆਇਆ। ਵਿਚੋਂ ਇਕ ਸਿਆਣੇ ਬੰਦੇ ਨੇ ਕਿਹਾ ਕਿ ਜੰਞ ਵਿਚ ਕੋਈ ਸਿਆਣਾ ਵੀ ਹੈ ? ਗੱਡੀ ਵਿਚ ਬੈਠੀ ਬਹੂ ਨੂੰ ਕੇਹੜਾ ਵੇਲਾ ਹੋ ਗਿਆ ਹੈ ਉਸ ਨੂੰ ਪਾਣੀ ਧਾਣੀ ਤਾਂ ਪੁਛ ਲਵੋ ! ਕੇਹੜਾ ਨਾਲ ਨੈਣ ਬੈਠੀ ਹੈ ?'

ਇਹ ਸੁਣਦਿਆਂ ਈ ਸਾਰੀ ਜੰਞ ਆਪਣੀ ਗ਼ਲਤੀ ਤੇ ਅਫ਼ਸੋਸ ਕਰਨ ਲੱਗੀ। 'ਜਾਹ ਓਏ ਭਜੂ ਤੂੰ ਪੁਛ ਕੋਈ ਹਾਜਤ ਈ ਹੁੰਦੀ ਹੈ। ਹੱਥ ਵਿਚ ਦੁਧ ਦਾ ਗਲਾਸ ਲੈ ਕੇ ਗੱਲ ਕਰੀਂ ?' ਪਹਿਲੀ ਵਾਰੀ ਖਾਲੀ ਹੱਥੀਂ ਨਹੀਂ ਜਾਂਦੇ ਹੁੰਦੇ ?

ਦੁਧ ਦੇ ਗਲਾਸ ਦਾ ਪ੍ਰਬੰਧ ਕੀਤਾ ਗਿਆ। ਧੜਕਦੇ ਦਿਲ ਨਾਲ ਲਾੜਾ ਆਪਣੀ ਪਹਿਲੀ ਮਿਲਣੀ ਦੀ ਸੰਗ ਦੇ ਬੋਝ ਹੇਠਾਂ ਦੱਬਿਆ ਜਦੋਂ ਗੱਡੀ ਦੇ ਓਛਾੜ ਦਾ ਪੱਲਾ ਚੁਕ ਕੇ ਸ਼ਰਮਾਉਂਦਾ ਸ਼ਰਮਾਉਂਦਾ—'ਮਖਿਆ ਲੈ ਦੁੱਧ ਦਾ ਘੁੱਟ ਪੀ ਲੈ।' ਕਹਿ ਕੇ ਅੰਦਰ ਝਾਕਿਆ ਤਾਂ ਅੰਦਰੋਂ ਕੁਰਖ਼ਤ ਜਿਹੀ ਅਰਧ-ਮਨੁੱਖੀ

ਅਵਾਜ਼ ਸੁਣ ਕੇ ਧਮਕ ਕੇ ਔਹ ਪਿਆ ? 'ਮੈਂ ਤਾਂ ਥੋੜਾ ਚਾਰਾ ਹਾਂ। ਦਾਦੇ ਮੰਗਾਊਣ ਨਾ ਹੋਣ, ਰੰਨਾਂ ਭਾਲਦੇ ਨੇ।' ਛਾਲ ਮਾਰ ਕੇ ਛਣਕਦੀਆ ਪੰਜੇਬਾਂ ਤੇ ਮਲੰਮੇ ਦੇ ਸੱਗੀ-ਫੁੱਲਾਂ ਨਾਲ ਗੁੰਦੇ ਸਿਰ ਵਾਲਾ ਖੁਸਰਾ ਗੱਡੀਓਂ ਬਾਹਰ ਆ ਖੜਾ ਤੇ ਲੱਗਾ ਸਾਰੀ ਜੰਞ ਨੂੰ ਮੂੰਹ ਆਈਆਂ ਆਖ ਆਖ ਕੇ ਠਿੱਠ ਕਰਨ।

'ਖੁਸਰਾ ਓਏ ! ਖੁਸਰਾ ਓਏ !' ਦੀ ਝੱਟ ਸਾਰੀ ਜੰਞ ਵਿਚ ਦੁਹਾਈ ਫਿਰ ਗਈ।

'ਲੈ ਚਲੋ ਮੈਨੂੰ।' ਥੋਡਾ ਪਤੰਦਰ ਜੰਮੂ ਥੋਡੇ ਘਰ ਜਾ ਕੇ ਜੋੜੇ। ਸਾਲੇ ਬਹੂ ਦੇ ਹੋਏ ਨੇ। ਜੇ ਥੋਡੀਆਂ ਰੰਨਾਂ ਨਾ ਕਢਾ ਕੇ ਛੱਡਾਂ। ਹੱਥ ਤੇ ਹੱਥ ਮਾਰ ਕੇ ਜਦੋਂ ਖੁਸਰੇ ਨੇ ਠੋਸਾ ਦਿਖਾਉਂਦਿਆਂ ਦੋ ਚਾਰ ਸੁਣਾਈਆਂ-ਸਾਰੇ ਜਾਂਞੀ ਸੁੰਨ ਹੋ ਗਏ।

'ਲੁਟ ਲਏ ਓਏ ਸਹੁਰੇ ਕੰਜਰਾਂ ਨੇ, ਮਾਰੇ ਗਏ ਓਏ।' ਦੀ ਕੁਰਲਾਹਟ ਮੱਚ ਗਈ। ਜਾਂਞੀਆਂ ਦੇ ਰੌਲੇ ਵਿਚੋਂ, ਅੱਧੇ ਕਹਿਣ 'ਲੈ ਚਲੋ ਇਸੇ ਨੂੰ ਪਿੰਡ, ਸਾਂਝੀ-ਸੀਰੀ ਦਾ ਈ ਕੰਮ ਕਰਾਵਾਂਗੇ।' ਕੁਝ ਕਹਿਣ 'ਹੈ ਤਾਂ ਸਾਲਾ ਤੀਵੀਂ ਵਰਗਾ ਈ' ਦੇਖੀ ਜਾਊ ਲੈ ਚਲੋ, ਪਰ ਮੁੰਡੇ ਦੇ ਪਿਉ ਨੇ ਦੋ ਤਿੰਨ ਲੱਤਾਂ ਮਾਰ ਕੇ ਰੋਂਦੇ ਪਿੱਟਦੇ ਖੁਸਰੇ ਨੂੰ ਗੱਡੀ ਵਿਚੋਂ ਪਰੇ ਵਗਾਹ ਸੁਟਿਆ।

* * * *

ਪੁੰਨ ਦੇ ਸਾਕ ਕਰਾਉਣ ਵਾਲਾ ਵਿਚੋਲਾ, ਪਿੰਡ ਵਿਚ ਖ਼ਾਸ ਕਿਸਮਾਂ ਦੇ ਆਦਰ ਭਾਓ ਦਾ ਪਾਤਰ ਹੁੰਦਾ ਹੈ। ਵਿਆਹ ਸ਼ਾਦੀ ਦੇ ਜੀਵਨ-ਨਾਟਕ ਦੇ ਭਾਵੇਂ ਮੁਖ-ਪਾਤਰ ਲਾੜਾ ਤੇ ਲਾੜੀ ਹੁੰਦੇ ਹਨ, ਪਰ ਬਿਨਾਂ ਕੁਝ ਲਏ ਦਿਤੇ ਦੇ, 'ਮੁੰਡੇ ਵਾਲਿਆਂ ਦਾ ਪਾਣੀ ਵੀ ਨਾ ਡੁਲ੍ਹਣ ਦੇਣ' ਅਤੇ ਧੀ ਵਾਲਿਆਂ ਨੂੰ ਘਰਾਣੇ ਦਾ ਮੁੰਡਾ ਲਭ ਕੇ ਦੇਣ ਦਾ ਦਾਅਵੇ-ਦਾਰ 'ਵਿਚੋਲਾ' ਵੀ ਕਿਸੇ ਅਹਿਸ-ਪਾਤਰ ਤੋਂ ਘੱਟ ਮਹੱਤਤਾ ਦਾ ਹੱਕਦਾਰ ਨਹੀਂ ਹੁੰਦਾ। ਵਿਆਹ ਦੀ ਤਿਆਰੀ ਵੇਲੇ ਦੋਵੇਂ ਧਿਰਾਂ ਵਿਚੋਲੇ ਤੋਂ ਪੁਛੇ ਬਿਨਾਂ ਪੈਰ ਨਹੀਂ ਪੁਟਦੀਆਂ !

'ਐਵੇਂ ਮਾਣ ਤਾਣ ਈ ਹੁੰਦਾ ਹੈ। ਵਿਚੋਲੇ ਵਿਚਾਰੇ ਨੇ ਕਿਹੜਾ ਵਿਚੋਂ ਕੁਝ ਖੱਟਣਾ ਕਮਾਉਣਾ ਐ।' ਕਈ ਥਾਂਈਂ ਤਾਂ ਇਸ ਤਰ੍ਹਾਂ ਦੇ ਸੁਭਾਵਕ ਵਾਯੂ ਮੰਡਲ ਵਿਚ ਗੱਲ ਨਿਭਦੀ ਜਾਂਦੀ ਹੈ ਅਤੇ ਵਿਚੋਲਾ ਆਪਣਾ ਉਕਰ-ਆਦਰ ਹੁੰਦਾ ਵੇਖ ਕੇ ਖੁਸ਼ ਰਹਿੰਦਾ ਹੈ। ਜਿਥੇ ਵਿਚੋਲੇ ਤੇ ਸਾਕਾਂ ਵਿਚ ਕਿਸੇ ਗੱਲੋਂ ਫਿੱਕ ਪੈ ਜਾਵੇ, ਵਿਚੋਲੇ ਨੂੰ ਖਿਆਲ ਹੋਵੇ ਕਿ ਉਸ ਦੇ ਰੁਤਬੇ ਦਾ ਮੁਨਾਸਬ ਸਨਮਾਨ ਨਹੀਂ ਕੀਤਾ ਜਾਂਦਾ ਵਿਚੋਲੇ ਨੂੰ ਛੱਡ ਕੇ ਦੋਵੇਂ ਰਿਸ਼ਤੇਦਾਰ ਸਿੱਧੀ ਗੱਲ ਬਾਤ ਕਰਨ ਲਗ ਪਏ ਹਨ; ਰਿਸ਼ਤੇਦਾਰਾਂ ਨੂੰ ਖਿਆਲ ਹੋ ਜਾਵੇ ਕਿ ਵਿਚੋਲਾ ਉਨ੍ਹਾਂ ਦੇ ਖਿਆਲਾਂ ਦੀ ਸਹੀ ਤਰਜਮਾਨੀ ਨਹੀਂ

ਕਰਦਾ, ਓਥੇ ਕਈ ਵਾਰ ਤਾਂ ਵਿਆਹ ਵਿੱਚ ਸਮਝੋ 'ਬੀ' ਦਾ ਲੇਖਾ ਈ ਪੈ ਜਾਂਦਾ ਹੈ ।

ਜੇ ਵਿਚੋਲੇ ਨੂੰ ਕੋਈ ਗੱਲ ਬਾਤ ਨਾਂ ਪੁਛੇ ਤਾਂ ਲੋਕ ਲਾਜ ਮਾਰਦੀ ਹੈ ਕਿ 'ਬੱਸ ਸਾਕ ਹੋਣ ਦੀ ਦੇਰੀ ਸੀ ਇਨ੍ਹਾਂ ਨੇ ਤਾਂ ਵਿਚੋਲੇ ਨੂੰ ਉਸੇ ਵੇਲੇ ਮੱਖਣ ਵਿਚੋਂ ਵਾਲ ਵਾਂਗ ਕੱਢ ਦਿੱਤਾ ।' ਜੇ ਉਸ ਨੂੰ ਕੁਝ ਪੁੱਛਦੇ ਹਨ ਤਾਂ ਅੱਗੋਂ ਵਿਚੋਲੇ ਵਾਸਤੇ ਗੁੱਸਾ ਕੱਢਣ ਲਈ ਖੁਦ ਮੌਕਾ ਦੇਣਾ ਹੁੰਦਾ ਹੈ-'ਜਿਵੇਂ ਮਰਜ਼ੀ ਹੈ ਕਰ ਲਓ । ਅੱਗ ਕਿਹੜਾ ਮੈਨੂੰ ਪੁੱਛ ਕੇ ਹੀ ਸਾਰੇ ਕਾਰ-ਵਿਹਾਰ ਕੀਤੇ ਹਨ ।' ਘਰ ਦੇ ਆਖਦੇ ਹਨ ਤੈਤੋਂ ਕਿਹੜੀ ਗੱਲ ਨਹੀਂ ਪੁੱਛੀ, ਭਲਾ ਜੇ ਇਕ ਗੱਲ ਤੇ ਅਗਲਿਆਂ ਦਾ ਸਿੱਧਾ ਸੁਨੇਹਾ ਆ ਗਿਆ ਸੀ ਤਾਂ ਅਸੀਂ ਕੀ ਕਰਦੇ, ਧੀ ਵਾਲਿਆਂ ਦੀ ਨਾਂ ਮੰਨੋਂ ਤਾਂ ਮਾਰੀਦੇ ਹਾਂ, ਵਿਚੋਲੇ ਦੀ ਨਾ ਮੰਨੋ ਤਾਂ ਕਜ਼ੀਆ ਖੜ੍ਹਾ ਹੁੰਦਾ ਹੈ ।' ਮੁੰਡੇ ਵਾਲੇ ਇਸ ਤਰ੍ਹਾਂ ਦੀਆਂ ਗੱਲਾਂ ਦੇ ਭੁਲਾਵੇਂ ਦੇਕੇ ਮੌਕਾ ਲੰਘਾਉਣ ਜੋਗੀ ਸਿਆਣਪ ਵਰਤਦੇ ਰਹਿੰਦੇ ਹਨ ।'

ਪਰ ਵਿਚੋਲੇ ਨੇ ਇਹੋ ਇਕ ਸਾਕ ਥੋੜੋ ਕਰਾਉਣਾ ਹੁੰਦਾ ਹੈ । ਅੱਗੇ ਨੂੰ ਵੀ ਤਾਂ ਉਸਦੀ ਲੋੜ ਪੈਣੀ ਹੁੰਦੀ ਹੈ । ਇਸ ਲਈ ਭੂਤ-ਭਵਿੱਖ ਅਤੇ ਵਰਤਮਾਨ ਵਿਚ ਕੰਮ ਆਉਣ ਵਾਲੀ 'ਮਿਲਾਪ' ਸ਼ਕਤੀ ਨੂੰ ਮੱਦੇ ਨਜ਼ਰ ਰਖਦਿਆਂ ਹੋਇਆਂ ਵਿਚੋਲੇ ਨਾਲ ਹਰ ਕੀਮਤ ਤੇ ਬਣਾ ਕੇ ਰੱਖਣ ਦੀ ਭਾਵਨਾ ਗੁਪਤ ਪਰਗਟ ਰੂਪ ਵਿਚ ਕੰਮ ਕਰਦੀ ਰਹਿੰਦੀ ਹੈ । ਜਿਹੜੇ ਰਿਸ਼ਤੇਦਾਰ ਸਾਰਾ ਕੁਝ ਹੀ ਵਿਚੋਲੇ ਉਤੇ ਨਿਰਭਰ ਕਰ ਦਿੰਦੇ ਹਨ ਉਨ੍ਹਾਂ ਨਾਲ ਜੇ ਕਿਧਰੇ ਕਿਸੇ ਚਲਾਕ ਵਿਚੋਲੇ ਦਾ ਵਾਹ ਨੂੰ ਵਾਸਤਾ ਪੈ ਜਾਵੇ ਤਾਂ ਉਨ੍ਹਾਂ ਨੂੰ ਖੁਆਰ ਕਰਨ ਦੀ ਵੀ ਹੱਦ ਮੁਕਾ ਦਿੰਦਾ ਹੈ ।

ਇਕ ਵਾਰੀ ਇਕ ਵਿਚੋਲਾ ਧੀ ਵਾਲਿਆਂ ਤੋਂ ਦਿਨ ਲੈ ਆਇਆ, ਪਰ ਉਸ ਨੇ ਅੱਧਾ ਸਮਾਂ ਇਸੇ ਉਡੀਕ ਵਿੱਚ ਲੰਘਾ ਦਿਤਾ ਕਿ, ਜਿੰਨਾ ਮਾਣ ਵਡਿਆਈ ਵਿਚੋਲੇ ਦਾ ਹੋਣਾ ਚਾਹੀਦਾ ਹੈ, ਇਹ ਕਿਉਂ ਨਹੀਂ ਕਰਦੇ ? ਫਿਰ ਮੈਂ ਦਿਨ ਕਿਉਂ ਦਸਾਂ ? ਪਤਾ ਓਦੋਂ ਲੱਗਿਆ ਜਦੋਂ ਸਾਹੇ ਦੀ ਥਿੱਤ ਵਿਚ ੧੦ ਦਿਨ ਰਹਿ ਗਏ । ਇੰਨੇ ਸਮੇਂ ਵਿਚ ਕੀ ਟੂਮ-ਤਗਾਦਾ ਬਣੇ ਤੇ ਕੀ ਵਿਆਹ ਦੀ ਤਿਆਰੀ ਹੋਵੇ ? ਵਧੀਆ ਵਿਆਹ ਹੋ ਜਾਣ ਦੀ ਆਹੂਤੀ ਦੀ ਖ਼ੁਸ਼ਨਮਾ ਸਮੱਗਰੀ ਦਾ ਸਮਾ ਤੇ ਵਿਚੋਲਾ ਸਾਹਿਬ ਨੇ ਆਪਣੀ ਮਾਣ--ਅਭਿਲਾਸ਼ਾ ਦੀ ਧੁਖਦੀ ਧੂਈਂ ਉੱਤੇ ਧੂੜ ਕੇ ਹੀ ਮੁਕਾ ਦਿਤੀ ਸੀ !

ਕਈ ਵਾਰ ਜੇ ਵਿਚੋਲਾ ਦਿਆਲੂ ਹੋ ਜਾਵੇ ਤਾਂ ਜਿਸ ਧਿਰ ਦੀਆਂ ਕਮਜ਼ੋਰੀਆਂ ਢੱਕਣੀਆਂ ਹੋਣ ਅਜਿਹੀਆਂ ਢੱਕਦਾ ਹੈ ਕਿ ਕੀ ਮਜ਼ਾਲ ਕਿਧਰੇ ਧੂੰਆਂ ਵੀ ਨਿਕਲ

ਜਾਏ। ਵਿਚੋਲੇ ਦੀਆਂ ਇਹੋ ਜਿਹੀਆਂ ਮੇਲ–ਮਿਲਾਪ ਤੇ ਪਰਦੇ ਢੱਕਣ ਦੀਆਂ ਕਾਰ-ਗੁਜ਼ਾਰੀਆਂ ਦੇਖ ਕੇ ਹੀ ਤਾਂ ਬਾਬੇ ਨਾਨਕ ਨੇ ਗੁਰੂ ਨੂੰ ਵਿਚੋਲੇ ਦੀ ਉਪਮਾ ਦੇ ਕੇ ਵਡਿਆਇਆ ਹੈ—

ਵਿਛੜਿਆ ਮੇਲੇ ਪ੍ਰਭੂ ਹਰਿ ਦਰਗਹਿ ਕਾ ਬਸੀਠ।

ਮੰਗਣਾ ਕਰਨ ਵਾਲੇ ਦਿਨ ਵਿਚੋਲਾ, ਜੇ ਲੋੜ ਸਮਝੇ, ਧੀ ਵਾਲਿਆਂ ਦੇ ਨਾਈ ਜਾਂ ਬਰਾਹਮਣ ਵਿਚੋਂ ਕਿਸੇ ਇਕ ਨੂੰ ਲੈ ਆਉਂਦਾ ਹੈ। ਕਈ ਥਾਈਂ ਧੀ ਦਾ ਪਿਓ ਜਾਂ ਚਾਚਾ ਵੀ ਨਾਲ ਆ ਜਾਂਦੇ ਹਨ। ਮੁਕੱਰਰ ਦਿਨ ਤੇ ਪਿੰਡ ਦੇ ਸ਼ਰੀਕਾਂ, ਨਿੱਜ ਦੇ ਰਿਸ਼ਤੇਦਾਰਾਂ ਦਾ ਛੋਟਾ ਜਿਹਾ ਮੰਗਲ-ਮਈ ਸਮਾਗਮ ਰਚਿਆ ਜਾਂਦਾ ਹੈ। ਪਿੰਡ ਦੀ ਪੰਚਾਇਤ ਸੱਦ ਕੇ ਭਰੀ ਸਭਾ ਵਿਚ ਵਿਚੋਲਾ ਸਾਹਿਬ, 'ਧਿਮਕੇ ਦੀ ਧੀ ਦਾ ਅਮਕੇ ਦੇ ਮੁੰਡੇ ਨਾਲ ਰਿਸ਼ਤਾ ਕਰ ਦੇਣ ਦਾ ਐਲਾਨ ਕਰ ਦਿੰਦੇ ਹਨ।' ਉਸ ਪਿਛੋਂ ਧੀ ਵਾਲਿਆਂ ਦਾ ਕੋਈ ਬਜ਼ੁਰਗ ਜਾਂ ਲਾਗੀ ਅਦਬ ਪਿਆਰ ਨਾਲ ਉਠਕੇ ਮੁੰਡੇ ਦੇ ਹੱਥ ਵਿਚ ਰੁਪਇਆ ਫੜਾਕੇ ਉਸ ਦੇ ਮੂੰਹ ਵਿਚ ਗੁੜ ਸ਼ੱਕਰ ਦੀ ਰੋੜੀ ਪਾ ਕੇ ਸਿਰ ਪਲੋਸ ਦਿੰਦਾ ਹੈ: 'ਦੇਖੋ ਜੀ, ਆਹ ਪੰਚਾਇਤ ਸੁਣਦੀ ਹੈ ਸਾਡੇ ਕੋਲ ਧੀ ਦੇ ਡੋਲੇ ਬਿਨਾਂ ਹੋਰ ਕੁਝ ਨਹੀਂ ਸਰਨਾ।' ਪੰਜ ਬੰਦੇ ਜਾਣ ਚ ਰ ਭਮਾਲੀਆਂ ਲੈ ਆਉਣ। ਪਰੰਮਪਰਾ ਮੁਤਾਬਕ ਆਪਣੀ ਗਰੀਬੀ ਦਸਦਾ ਹੈ। ਇਤਨੇ ਨੂੰ ਓਧਰ ਜ਼ਨਾਨੀਆਂ ਵਧਾਈਆਂ ਦੇ ਗੀਤ ਛੋਹ ਲੈਂਦੀਆਂ ਹਨ, ਮੁੰਡੇ ਦੇ ਪਿਓ ਦਾ ਨਾਂ ਵਿਚ ਪਾ ਕੇ:

ਵਧਾਈਆਂ ਧਿਮਕਿਆਂ ਤੈਨੂੰ ਵਧਾਈਆਂ ਵੇ।
ਤੇਰੇ ਆਕ ਨੂੰ ਤੇਰੇ ਸਾਕ ਨੂੰ, ਤੇਰੇ ਬੁੱਢੜੇ ਬਾਪ ਨੂੰ ਵਧਾਈਆਂ ਵੇ।

ਨਾਲੋ ਨਾਲ ਵਿਦਾਉਗੀ ਪੈਣੀ ਸ਼ੁਰੂ ਹੋ ਜਾਂਦੀ ਹੈ। ਮੁੰਡੇ ਦੇ ਸਿਰ ਉਤੋਂ ]ਦੀ ਇਕ ਇਕ ਰੁਪਈਆ ਵਾਰ ਕੇ ਝੋਲੀ ਵਿਚ ਪਾਈ ਜਾਂਦੇ ਹਨ ਅਤੇ ਓਸੇ ਵੇਲੇ ਇਨ੍ਹਾਂ ਰੁਪਇਆਂ ਦਾ ਵੇਰਵਾ ਤਿਆਰ ਕਰਵਾਇਆਂ ਜਾਂਦਾ ਹੈ, ਕਿ ਕਿੰਨ੍ਹਾਂ ਦਾ ਮੋੜਵਾਂ ਆਇਆ ਹੈ ਤੇ ਕਿਸ ਨੇ ਨਵਾਂ ਸਿਰ ਚੜ੍ਹਾਇਆ ਹੈ। ਮੰਗਣੇ ਦੀ ਰਸਮ ਦੇ ਖ਼ਰਚ ਉਤੇ ਭਾਵੇਂ ਵਧੇਰੇ ਤਰੱਦਦ ਨਹੀਂ ਕੀਤਾ ਜਾਂਦਾ ਪਰ ਫਿਰ ਵੀ ਕਈ ਵਿਆਹ ਜਿੰਨਾਂ ਖ਼ਰਚ ਕਰ ਦੇਂਦੇ ਹਨ। ਪਿੰਡ ਵਿਚ ਪਰੋਸਾ ਜਾਂ ਗੁੜ ਦੀ ਰੋੜੀ ਰੋੜੀ ਤੇ ਨਾਈ ਨੂੰ ਲਾਗ ਤੇ ਤਿਉਰ, ਸ਼ੱਕਰ, ਵਿਦੈਗੀ, ਵਿਚੋਲੇ ਨੂੰ ਖੇਸ ਜਾਂ ਥਾਨ; ਆਏ ਹੋਏ ਰਿਸ਼ਤੇਦਾਰਾਂ ਤੇ ਕਬੀਲੇ ਨੂੰ ਘੱਟੋ ਘੱਟ ਇਕ ਵੇਲ ਸ਼ੱਕਰ ਚੌਲ ਜਾਂ ਕੜਾਹ-ਮੰਡਿਆਂ ਨਾਲ ਜੋ ਆਮ ਤੌਰ ਗੁੜ ਦਾ ਹੁੰਦਾ ਹੈ, ਰੋਟੀ ਖੁਆਣੀ ਜ਼ਰੂਰੀ ਹੁੰਦੀ ਹੈ। "ਜਿੰਨਾਂ ਮਰਜ਼ੀ ਹੈ ਖ਼ਰਚ ਹੋ ਜਾਵੇ,' ਇਹ ਦਿਨ ਕਿਹੜਾ ਨਿਤ ਨਿਤ ਆਉਂਦੇ ਹਨ।' ਸੰਝਾਂ ਨੂੰ ਝੁੱਗੇ ਚੌੜ ਕਰਦੇ ਹੋਏ ਸ਼ਰਾਬ ਦੀਆਂ ਬੋਤਲਾਂ ਉਲਟਾਉਂਦੇ ਇਨ੍ਹਾਂ ਵਾਕਾਂ ਦੇ ਦੂਹਰੇ

ਨਸ਼ੇ ਨਾਲ ਸਾਕ-ਸਬੰਧੀ ਸਭ ਖਰਚ ਖੇਚਲਾਂ ਭੁਲਾ ਛਡਦੇ ਹਨ ।

ਕਈ ਰਿਸ਼ਤਿਆਂ ਵਿਚ ਨਾ ਕੁੜੀ ਨੂੰ ਪਤਾ ਹੁੰਦਾ ਹੈ ਕਿ, ਮੁੰਡਾ ਕਿਹੋ ਜਿਹਾ ਹੈ ਨਾ ਮੁੰਡੇ ਨੂੰ ਕੁੜੀ ਬਾਰੇ ਕੋਈ ਗਿਆਨ ਹੁੰਦਾ ਹੈ । ਇਥੋਂ ਤਕ ਕਿ ਜੇ ਸਾਕ ਕਰਨ ਵਾਲਾ ਕੋਈ ਜ਼ਬਰਦਸਤ ਵਿਚੋਲਾ ਆ ਟੱਕਰੇ ਤਾਂ ਕੁੜੀ ਮੁੰਡਾ ਤਾਂ ਵੱਖ ਰਹੇ ਉਨ੍ਹਾਂ ਦੇ ਮਾਪੇ ਵੀ ਲਾ ਪਤਾ ਹੀ ਰਹਿੰਦੇ ਹਨ । ਸਾਕ ਲੈਣ ਆਏ ਬੜੇ ਹੰਮੇ ਨਾਲ ਆਂਖਦੇ ਹਨ ਕਿ "ਮੈਂ ਤਾਂ ਸਾਕ ਲਿਜਾਣਾ ਹੈ ਭਮਾਂ ਕੁੜੀ ਨੂੰ ਖਾਤੇ ਵਿਚ ਸੁੱਟਾਂ ਭਮਾ ਖੂਹ ਵਿਚ ।" ਤੇ ਅਗੋਂ ਸਾਕ ਦੇਣ ਵਾਲੇ ਭੀ ਕਹਿ ਛਡਦੇ ਹਨ "ਅਸੀਂ ਕੁੜੀ ਦਾ ਸਾਕ ਫਲਾਣਾ ਸਿੰਘ ਦੇ ਮੂੰਹ ਨੂੰ ਦਿਤਾ ਹੈ ਭਵਾਂ ਕੁੜੀ ਨੂੰ ਖੂਹ ਵਿਚ ਸੁੱਟ ਦੇਵੇ ।"

ਦੋਵੇਂ ਧਿਰਾਂ ਵਲੋਂ ਵਰਤੀ ਜਾਣ ਵਾਲੀ ਇਸ ਤਰਾਂ ਦੀ 'ਸ਼ਬਦਾਵਲੀ' ਹੁੰਦੀ ਤਾਂ ਭਾਵੇਂ ਇਕ ਦੂਜੇ ਉਤੇ ਡੂੰਘੇ ਵਿਸ਼ਵਾਸ ਦਾ ਇਜ਼ਹਾਰ ਹੈ, ਪਰ ਬਹੁਤੀ ਵਾਰੀ ਭਾਣਾ ਅਜੇਹਾ ਵਰਤ ਜਾਂਦਾ ਹੈ ਕਿ, ਕੁੜੀ ਸਚ ਮੁਚ ਹੀ ਖੂਹ ਵਿਚ ਸੁੱਟ ਦਿਤੀ ਜਾਂਦੀ ਹੈ ।

ਕਈ ਜ਼ਨਾਨੀਆਂ ਅਪਣੇ ਜੰਮਣ ਵਾਲੇ ਬਚਿਆਂ ਦੇ ਬਾਰੇ ਪਹਿਲਾਂ ਈ ਧਾਰ ਲੈਂਦੀਆਂ ਹਨ ਕਿ ਜੇ ਮੇਰੇ ਮੁੰਡਾ ਹੋਇਆ ਤੇ ਫਲਾਣੀ ਦੇ ਕੁੜੀ ਹੋਈ, ਜਾਂ ਇਹਦੇ ਕੁੜੀ ਤੇ ਉਹਦੇ ਮੁੰਡਾ ਹੋਇਆ,—ਜਿਵੇਂ ਇਕ ਲੋਕ ਅਖਾਣ ਆਉਂਦਾ ਹੈ—"ਕੁੜੀ ਪੇਟ, ਕਣਕ ਖੇਤ, ਆ ਜੁਆਈਆ ਮੰਡੇ ਖਾਹ" ਜੰਮਣ ਤੋਂ ਪਹਿਲਾਂ ਈ ਦੋਹਾਂ ਦਾ ਮੰਗਣਾ ਕਰ ਦਿੰਦੀਆਂ ਹਨ । ਰਿਸ਼ਤਾ ਕੁੜੀ ਮੁੰਡੇ ਦਾ ਥੋੜਾ ਕੀਤਾ ਜਾਂਦਾ ਹੈ ਇਹ ਤਾਂ ਆਪਣੀਆਂ ਪੁਰਾਣੀਆਂ ਰਿਸ਼ਤੇਦਾਰੀਆਂ, ਲਿਹਾਜ਼ਾਂ ਤੇ ਲਾਭਾਂ ਦੀ ਧੂਣੀ ਉਤੇਂ ਦੀ ਮੁੰਡੇ ਕੁੜੀ ਦੀ ਅਹੂਤੀ ਦਿਤੀ ਜਾਂਦੀ ਹੈ ।

ਜਿਨ੍ਹਾਂ ਦੇ ਸਾਕ ਆਉਂਦਾ ਹੈ, ਕੁੜੀ ਕਿਹੋ ਜਿਹੀ ਹੋਵੇ, ਮੁੰਡੇ ਨਾਲ ਰੰਗ ਰੂਪ ਸੁਭਾਓ ਮਿਲਣਾ ਤਾਂ ਵੱਡੀਆਂ ਗਲਾਂ ਹਨ ਉਮਰ ਦੇ ਵੀ ਭਾਵੇਂ ਅੱਧੋਂ ਵਧ ਦੇ ਫਰਕ ਹੋਣ, 'ਘਰ ਆਈ ਕੰਜਕਾ ਮੋੜਨੀ ਮਾੜੀ' ਸਮਝਦੇ ਹਨ । ਤੇ ਕੁੜੀਆਂ ਵਾਲਿਆਂ ਨੇ ਤਾਂ 'ਰੂੜੀ ਦਾ ਕੂੜਾ ਚਾਰ ਦਿਨ ਅਗੋਂ ਜਾਂ ਪਿਛੋਂ ਆਖਰ ਰੂੜੀ ਉਤੇ ਸੁੱਟਣਾ ਹੀ ਹੋਇਆ ।' ਕਿਉਂ ਨਾ ਮੁਫਤ ਦਾ ਕਿਸੇ ਸਾਕ ਸਬੰਧੀ ਦੇ ਸਿਰ ਅਹਿਸਾਨ ਕਰਕੇ ਉਸ ਦੀ ਖੁਸ਼ੀ ਹਾਸਲ ਕੀਤੀ ਜਾਵੇ ?

"ਭਾਵੇਂ ਸੌ ਤਦਬੀਰਾਂ ਕਰੋ, ਜਿਥੇ ਸੰਜੋਗ ਹੁੰਦੇ ਨੇ ਉਹ ਜੁੜ ਕੇ ਹੀ ਰਹਿੰਦੇ ਹਨ ।" ਇਹ ਵਾਕ—ਸਾਕ ਸਬੰਧ ਕਰਨ ਵੇਲੇ ਹੀ ਨਹੀਂ ਸਗੋਂ ਸਾਰੀ ਉਮਰ ਤੰਗੀ-ਤੁਰਸ਼ੀ, ਗੁੱਸੇ-ਗਿਲੇ, ਅਣ-ਬਣ, ਝਗੜੇ-ਝਾਂਜੇ ਵੇਲੇ 'ਹਰ ਮਸਾਲੇ ਪਿਪਲਾ-ਮੂਲ' ਦਾ ਕੰਮ ਦਿੰਦੇ ਹਨ ।

ਕੁਝ ਸਾਲ ਪਹਿਲਾਂ ਰਿਸ਼ਤੇ ਨਾਤੇ ਕਰਨ ਦੀ ਸਾਰੀ ਜ਼ਿੰਮੇਂਵਾਰੀ ਪਿੰਡ ਦੇ

ਪ੍ਰੋਹਤ ਜਾਂ ਨਾਈ ਦੇ ਹੱਥ ਵਿਚ ਹੁੰਦੀ ਸੀ। ਉਦੋਂ ਉਹ ਦੋਵੇਂ ਧਿਰਾਂ ਦੀ ਚੰਗੀ ਚਮੜੀ ਉਧੇੜਦੇ ਸਨ। ਹੁਣ ਭੀ ਪੁਰਾਤਨ ਸੰਸਕਾਰਾਂ ਮੁਤਾਬਕ ਜਿਥੋਂ ਜਿੰਨਾਂ ਦਾਅ ਲਗੇ ਜੇ ਇਹ ਹੱਥ ਮਾਰ ਲੈਣ ਉਸ ਨੂੰ ਬੁਰਾ ਨਹੀਂ ਸਮਝਿਆ ਜਾਂਦਾ। ਅਖੇ, ਇਹ ਇਹਨਾਂ ਦਾ ਹੱਕ ਹੁੰਦਾ ਹੈ। ਇਨ੍ਹਾਂ ਵਿਚਾਰਿਆਂ ਦੇ ਕੇਹੜਾ ਹਲ ਚਲਦੇ ਹਨ।' ਹੁਣ ਜੇ ਸਾਕ ਕਰਨ ਕਰਾਉਣ ਦੇ ਪੂਰੇ ਅਧਿਕਾਰ ਇਨ੍ਹਾਂ ਮਹਾਨ ਭਾਵਾਂ ਦੇ ਹੱਥ ਵਿਚ ਨਹੀਂ ਰਹੇ ਤਾਂ ਅੱਧ-ਪਚੱਧ ਕਈ ਥਾਈਂ ਫਿਰ ਵੀ ਵਰਤ ਲੈਂਦੇ ਹਨ। ਕੁੜੀ ਦੇ ਪੈਸੇ ਲੈਕੇ ਵਿਆਹ ਕਰਨ ਵਾਲਿਆਂ, ਬੀੜ੍ਹੀ-ਵਟੇ (ਤਬਾਦਲੇ) ਦੇ ਸਾਕਾਂ ਵਿਚ ਕਈ ਵਾਰੀ ਇਨ੍ਹਾਂ ਨੂੰ ਪਹਿਲਾਂ ਜਿਹੇ ਹੀ ਅਹਿਮ ਫਰਜ਼ ਭੁਗਤਾਉਣੇ ਪੈਂਦੇ ਹਨ।

ਜਿਥੋਂ 'ਲੋਈ' ਤੇ ਚੰਗਾ ਤਿਓਰ ਮਿਲਣ ਦੀ ਆਸ ਹੋਵੇ ਉਨ੍ਹਾਂ ਦਾ ਮੁੰਡਾਂ ਭਾਵੇਂ ਸੱਟਕੇ ਦਾ ਮਾਰਿਆ ਹੋਵੇ ਪਰ ਇਹ ਆਪਣਾ 'ਸਤੋਤਰ' ਜ਼ਰੂਰ ਆਰੰਭ ਦਿੰਦੇ ਹਨ—"ਕੁੜਮਾਈ ਕਰਨ ਵਿਚ ਦੇਰ ਨੀ ਲਾਉਣੀ ਚਾਹੀਦੀ. ਗੁਜ਼ਾਰੇ ਵਾਲਿਆਂ ਨੂੰ ਸਾਕਾਂ ਦਾ ਕੀ ਘਾਟਾ ਹੁੰਦਾ ਹੈ, ਉਨ੍ਹਾਂ ਦੇ ਤਾਂ ਕਈ ਨਾਤੇ ਹੋਰ ਵੀ ਆਉਂਦੇ ਹਨ, ਪਹਿਲਾ ਆਪਣੇ ਪਿੰਡੋਂ ਈ ਤਿੰਨ ਚਾਰ ਜਣੇ ਤਿਆਰ ਬੈਠੇ ਹਨ। ਫਿਰ ਪਛਤਾਉਣਾ ਨਾ ਪਵੇ"—ਅਜੇਹੇ ਭਾਸ਼ਨ ਝਾੜ ਕੇ ਘਰ ਵਾਲਿਆਂ ਦੇ ਸਿਰ ਅਜਿਹੀ ਭੌਰੀ ਪਾਉਂਦੇ ਹਨ ਕਿ ਉਨਾਂ ਨੂੰ 'ਨਾਂਹ' ਕਰਨੀ ਔਖੀ ਹੋ ਜਾਂਦੀ ਹੈ।

"ਮੁੰਡਾ ਤਾਂ ਜਜ਼ਮਾਨ ਹੋਰ ਥਾਂ ਵੀ ਮਿਲ ਸਕਦਾ ਹੈ ਫਿਰ ਤੁਰ ਕੇ ਲਭ ਲਵਾਂਗੇ, ਪਰ ਜਿਹੜਾ ਐਥੇ ਕੁੜਮ-ਕੁੜਮਣੀ ਦਾ ਜੋੜ ਜੁੜਿਆ ਹੈ ਉਹੋ ਜਿਹਾ ਸੁਹਾਣਾ ਜੋੜ ਹੋਰ ਕਿਧਰੋਂ ਨਹੀਂ ਮਿਲਣਾ। ਕੁੜੀ ਦੀ ਸਸ ਇੰਨੀ ਸੁਹਣੀ ਸੁਣੱਖੀ ਹੈ ਵਈ ਦੇਖ ਕੇ ਭੁੱਖ ਲਹਿੰਦੀ ਹੈ।" ਜਿਵੇਂ ਰਿਸ਼ਤਾ ਕੁੜੀ ਮੁੰਡੇ ਦਾ ਨਹੀਂ, ਕੁੜਮ ਕੁੜਮਣੀ ਦਾ ਕਰਨਾ ਹੁੰਦਾ ਹੈ। ਜਿਥੇ ਧੀ ਦਾ ਪਿਤ੍ਰੋ ਕੁਝ ਰਸੀਆ ਹੋਵੇ ਓਥੇ ਇਹੋ ਜਿਹੇ ਨਜ਼ਾਰੇ ਦਿਖਾ ਛਡਦੇ ਹਨ। ਤੇ ਮਾਂ ਨੂੰ ਮੋਹਣ ਲਈ 'ਘਰ ਇਹੋ ਜਿਹਾ ਹੈ ਵਈ ਹਵੇਲੀ ਨਾਲ ਈ ਗੂੰਜਦੀ ਹੈ। ਦੋ ਕੰਧਾਂ ਤਾਂ ਚੂਨੇ ਗੱਚ ਨੇ, ਚਿੱਟੇ ਬਨੇਰੇ ਪਿੰਡ ਤੋਂ ਦੋ ਕੋਹ ਵਾਟ ਦੂਰੋਂ ਈ ਚਿਲਕਦੇ ਦਿੱਸਣ ਲੱਗ ਜਾਂਦੇ ਹਨ, ਇਹ ਗੱਲ ਨਹੀਂ ਵਈ ਕੁੜੀ ਲਿਪਦੀ ਪੋਚਦੀ ਹੀ ਰਹੂ।' ਕੁੜੀ ਦੀ ਮਾਂ ਨੂੰ ਭਰਮਾਉਣ ਲਈ ਧੀ ਦੇ ਸੁਖਾਂ ਦੇ ਪੱਕੇ ਹਲ ਪਹਿਲਾਂ ਤੋਂ ਹੋਏ ਹੋਏ ਵਖਰੇ ਦਸੇ ਜਾਂਦੇ ਹਨ।

"ਇਹੋ ਜਿਹੇ ਭਾਗਵਾਨ ਘਰ ਚੰਗੇ ਭਾਗਾਂ ਨੂੰ ਮਿਲਦੇ ਸਨ ਰੱਬ ਸਾਡੇ ਜਜ਼ਮਾਨਾਂ ਨੂੰ ਕਮਾਉਂਦੇ ਧਾਉਂਦੇ ਰਖੇ ਅਸੀਂ ਖਾਂਦੇ ਪੀਂਦੇ ਰਹੀਏ।" ਪ੍ਰੋਹਤ ਜਾਂ ਨਾਈ ਆਪਣੀ ਸਦ ਭਾਵਨਾ, ਜਦੋਂ ਜਦੋਂ ਉਨ੍ਹਾਂ ਨੂੰ ਮੌਕਾ ਮਿਲੇ ਪ੍ਰਗਟਾਉਂਦੇ ਹੋਏ ਕਿਸੇ ਨਾ ਕਿਸੇ ਘਰ ਮੰਗਣੀ-ਵਿਆਹ ਦੇ ਸਮਿਆਨ ਰਚਾਈ ਰਖਦੇ ਹਨ।



'ਐਵੇਂ ਦੋ ਕਲਬੂਤ ਬਣਾਏ,
ਤੇਰੀ ਮੇਰੀ ਇੱਕ ਜਿੰਦੜੀ ।'
'ਸੁੱਚੇ ਮੋਤੀ ਜਿਨ੍ਹਾਂ ਨੇ ਪੁੰਨ ਕੀਤੇ,
ਰੱਬ ਨੇ ਮਿਲਾਈਆਂ ਜੋੜੀਆਂ ।

# ਵਿਆਹ

ਮਨੁੱਖੀ ਜੀਵਨ ਵਿਚ ਵਿਆਹ, ਹੁਲਾਸ ਤੇ ਖੁਸ਼ੀਆਂ ਦਾ ਸਭ ਤੋਂ ਅਹਿਮ ਮੌਕਾ ਹੁੰਦਾ ਹੈ, ਜਿਥੋਂ ਫ਼ਰਾਜ਼, ਜ਼ਿਮੇਵਾਰੀਆਂ ਦੇ ਰਾਹ ਉਤੇ ਟੁਰਨ ਲਈ ਪਹਿਲੇ ਅਲਬੇਲੀ ਤਬੀਅਤ ਵਾਲੇ ਸਭ ਰੰਗ-ਢੰਗ ਪਕੇ ਦਰਖਤ ਦੇ ਫਲਾਂ ਤੇ ਪਤਿਆਂ ਵਾਂਗ ਝੜ ਝੜ ਕਿਰਨੇ ਆਰੰਭ ਹੋ ਜਾਂਦੇ ਹਨ । ਵਿਆਹ ਤੋਂ ਥੋੜੇ ਦਿਨਾਂ ਪਿਛੋਂ ਹੀ ਇਹ ਲੋਕ ਵਾਕ ਸੱਚਾ ਹੋ ਜਾਂਦਾ ਹੈ—

ਗੁੱਡੀਆਂ ਦੇ ਖੇਡਣ ਵਾਲੀ ਦੱਬ ਲਈ ਕਬੀਲਦਾਰੀ ਨੇ ।

ਵਿਆਹ ਕੋਈ ਸਾਧਾਰਨ ਜਿਹੀ ਗਲ ਨਹੀਂ ਹੁੰਦੀ ਆਖਰਕਾਰ ਇਸ ਦੇ ਤਿੰਨ ਚਾਰ ਪੀੜ੍ਹੀਆਂ ਉਤੇ ਡੂੰਘੇ ਅਸਰ ਪੈਣੇ ਹੁੰਦੇ ਹਨ । ਇਕੱਲੇ ਮੁੰਡੇ ਵਾਲੇ ਘਰ ਦੀ ਹਾਲਤ ਦੀ ਦੇਖੋ, ਦਾਦਾ ਪਿਉ, (ਜੇ ਜਿਊਂਦਾ ਹੋਵੇ) ਵਿਆਂਹਦੜ ਅਤੇ ਨਵੀਂ ਸ਼ੁਰੂ ਹੋਣ ਵਾਲੀ ਪੀੜ੍ਹੀ ਦੇ ਲੋਕ, ਕੀ ਹੋਣ ਵਾਲੇ ਵਿਆਹ ਦੇ ਪ੍ਰਭਾਵਾਂ ਤੋਂ ਬਚ ਸਕਦੇ ਹਨ ? ਫਿਰ ਉਸ ਹਾਲਤ ਵਿਚ ਜਦੋਂ ਸਾਡਾ ਪੇਂਡੂ ਸਮਾਜ ਪੁਰਾਤਨ ਕਬੀਲਿਆਂ ਦੇ ਸੰਗਠਤ ਤਰੀਕੇ ਵਿਚ ਬਝਿਆ ਚਲਦਾ ਹੈ ? ਜਾਣੀ ਕਈ ਪੀੜ੍ਹੀਆਂ ਤੱਕ ਟੱਬਰ ਇਕੋ ਇਕਾਈ ਹੀ ਬਣਿਆ ਰਹਿੰਦਾ ਹੈ ।

ਜਦੋਂ ਵਿਆਹ ਦੇ ਇਤਨੇ ਦੂਤ—ਰਸ ਅਸਰ ਪੈਣ ਦੀਆਂ ਸੰਭਾਵਨਾਵਾਂ ਹੋਣ ਤਾਂ ਕਿਉਂ ਨਾ ਇਹ ਪੂਰੀ ਸੋਚ ਵਿਚਾਰ, ਚੰਗੇ ਸਗਨ, ਸ਼ੁਭ ਲਗਨ ਕੁਦਰਤ ਦੇ ਸੁਹਾਵਣੇ ਢੋਅ-ਮੇਲਾਂ ਸਮੇਂ ਕੀਤਾ ਜਾਵੇ ? ਇਨ੍ਹਾਂ ਪ੍ਰਯੋਜਨਾਂ ਦੀ ਸਿੱਧੀ ਲਈ ਜੋਤਿਸ਼-ਵਿਦਿਆ ਦੀਆਂ ਭਵਿੱਖਤ ਟੋਹਾਂ ਦਾ ਪੂਰਾ ਪੂਰਾ ਲਾਭ ਉਠਾਉਣ ਲਈ ਬੜਾ ਘੋਰ ਪ੍ਰੀਸ਼ਰਮ ਕੀਤਾ ਜਾਂਦਾ ਹੈ ।

ਪਿੰਡਾਂ ਵਿਚ ਇਹ ਜੋਤਿਸ਼ ਵਿਦਿਆ—ਜੇ ਇਸ ਵਿਚ ਸੱਚੀ ਮੁੱਚੀ 'ਕੁੱਝ' ਹੈ—

ਤਾਂ ਅਜੇਹੇ ਅਨਾੜੀ ਪਾਂਧਿਆਂ ਦੇ ਹਥ ਚਲੀ ਗਈ ਹੈ ਕਿ ਓਥੇ ਇਹ ਲਾਭਵੰਦੀ ਹੋਣ ਦੀ ਥਾਂ ਅਨੰਤ ਹਾਨੀਆਂ ਭਰੀ ਬਣਨ ਜਾਣ ਕਾਰਨ ਇਕ ਹਾਸੋ ਹੀਣਾ ਮਖੌਲ ਬਣ ਕੇ ਰਹਿ ਗਈ ਹੈ ।

ਏਥੇ ਤਾਂ "ਜਿਹੋ ਜਿਹੀ ਫੱਤੋ ਵਿਚਾਰੀ, ਉਹੋ ਜਿਹੇ ਰਲ ਗਏ ਊਤ ਪੁਜਾਰੀ" ਵਾਲੇ 'ਲੋਕ ਵਾਕ' ਸਿਧ ਹੋ ਰਹੇ ਹਨ ।

ਪਾਂਧੇ ਦੀ ਪੱਤਰੀ ਵਿਚੋਂ ਲਗਨ ਕਢਾਉਣ ਲਈ ਕਈ ਵਾਰ ਤਾਂ ਸਮੁੰਦਰ ਵਿਚੋਂ ਮੋਤੀ ਲੱਭ ਕੇ ਲਿਆਉਣ ਵਾਲਿਆਂ ਮਰ-ਜੀਵੜਿਆਂ ਨਾਲੋਂ ਵੀ ਵਧ ਘਾਲਣਾ ਘਾਲਣੀ ਪੈਂਦੀ ਹੈ ।

ਸਾਹਾ ਕਢਾਉਣ ਦੀ ਜ਼ਿਮੇਂਵਾਰੀ ਆਮ ਤੌਰ ਉਤੇ ਧੀ ਵਾਲਿਆਂ ਦੇ ਸਿਰ ਹੁੰਦੀ ਹੈ । ਜੇ ਦੋਵੇਂ ਧਿਰਾਂ 'ਵਿਚਾਰਵਾਨ' ਹੋਣ ਤਾਂ ਧੀ ਵਾਲੇ ਕਈ ਸਾਹੇ ਕਢਵਾ ਭੇਜਦੇ ਹਨ ਕਿ, ਤੁਸੀਂ ਆਪਣੇ ਪਾਂਧੇ ਤੋਂ ਪੁੱਛ ਲਵੋ, ਜਿਹੜਾ ਸਾਹਾ ਸ਼ੁੱਧ ਬੈਠਦਾ ਹੈ ਉਹ ਦਿਨ ਰਖ ਲਵਾਂਗੇ ।

ਸਾਹਾ ਕਢਾਉਣ ਲਈ ਪੰਡਤ ਜੀ ਨੂੰ ਘਰੇ ਸੱਦਣ ਤੋਂ ਪਹਿਲਾਂ ਲੋੜੀਂਦੀ ਸਮੱਗਰੀ, ਚਾਂਦੀ ਦਾ ਡਬਲ ਰੁਪਈਆ, ਤਾਂਬੇ ਦੇ ਟਕੇ (ਜਿਹੜੇ ਪਹਿਲਾਂ ਅੱਧ ਅੱਧ ਛਟਾਂਕ ਤਾਂਬੇ ਦੇ 'ਧੇਲੇ' ਹੁੰਦੇ ਸਨ) ਥਾਲੀ ਵਿਚ ਚੌਲ-ਹਲਦੀ ਆਦਿ ਸਮੱਗਰੀ ਇਕੱਠੀ ਕੀਤੀ ਜਾਂਦੀ ਹੈ ।

ਵਿਆਹਾਂ ਲਈ ਸਮਝੇ ਜਾਂਦੇ ਚੰਗੇ ਮਹੀਨਿਆਂ ਅਤੇ ਦਿਨਾਂ ਵਿਚ ਪੰਡਤ ਜੀ ਨੇ ਕਈ ਸਾਹੇ ਸੋਧਣੇ ਹੁੰਦੇ ਹਨ, ਇਹ ਸਮਝ ਕੇ ਕਿ ਇਨ੍ਹਾਂ ਨੂੰ ਮੇਰੇ ਤਾਂਈਂ 'ਮਸਾਂ ਕੰਮ ਪਿਆ ਹੈ, ਕਿਉਂ ਨਾ ਆਨੇ ਬਹਾਨੇ ਲਾ ਲਾ ਇਕ ਦੋ ਫੇਰੇ ਪੁਆ ਕੇ ਆਪਣਾ ਮਹੱਤਵ ਵਧਾ ਲਵਾਂ ? ਇਹ ਕਹਿ ਕੇ—ਕਿ, "ਮੇਰੇ ਕੋਲ ਪੰਜ ਸਤ ਸਾਹੇ ਹੋਰ ਸੋਧਣ ਵਾਲੇ ਨੇ । ਇਕੋ ਦਿਨ ਵਿਚ ਤਾਂ ਸਾਰੇ ਕੰਮ ਹੋਣੋਂ ਰਹੇ ਨਾਲ ਸਾਹੇ ਕੇਹੜਾ ਨਿਤ ਨਿਤ ਸੋਧੇ ਜਾਂਦੇ ਹਨ, ਜੇ ਬੰਦਾ ਕੰਮ ਕਰੇ ਤਾਂ ਚੱਜ ਨਾਲ ਜੀਅ ਲਾ ਕੇ ਕਰੇ, ਤੁਸੀਂ ਉਂ ਅਤਾ-ਪਤਾ ਲਿਖਾ ਜਾਵੋ ਪੱਤਰੀ ਦੇਖ ਭਾਲ ਰਖਾਂਗਾ ।" ਪੰਡਤ ਜੀ ਆਪਣੇ ਕੰਮ ਦੇ ਸੁਚੱਜੇ ਹੋਣ ਦੀ ਸ਼ੋਭਾ ਆਪ ਹੀ ਸ਼ਲਾਘਾ ਕਰਕੇ, ਵਧੇ ਹੋਏ ਰੁਝੇਵੇਂ ਦੱਸਦੇ ਆਪਣੀ ਪ੍ਰਭਿਤਾ ਆਪੋ ਵਧਾ ਲੈਣ ਦਾ ਕੰਮ ਸਵਯੰ ਹੀ ਕਰ ਲੈਂਦੇ ਹਨ ।

ਇਕ ਦੋ ਤਾਰੀਕਾ ਪਾਉਣ ਪਿਛੋਂ ਫਿਰ ਇਕ ਸ਼ੁਭ-ਦਿਨ ਨੂੰ ਨਾ ਧੋ ਲੰਮਾਂ ਤਿਲਕ ਮੱਥੇ ਉਤੇ ਖਿੱਚ ਕੇ ਮਲਮਲ ਦੀ ਚਿਟੀ ਪੁਸ਼ਾਕ, ਤੇ ਟੰਗਵੀਂ ਧੋਤੀ ਸਜਾ, 'ਮੂੰਹ ਵਿਚ ਰਾਮ ਰਾਮ ਤੇ ਬਗਲ ਵਿਚ ਪੱਤਰੀ' ਲੈ ਕੇ ਹੁਲਾਰੇ ਖਾਂਦੇ, ਆਪਣੀਆਂ ਲੱਕੜੀਆਂ ਦੀਆਂ ਖੜਾਵਾਂ ਫਟ-ਫਟਾਉਂਦੇ, ਵਿਆਹ ਵਾਲਿਆਂ ਦੇ ਘਰ ਆ

ਸੁਭਾਇਮਾਨ ਹੁੰਦੇ ਹਨ।

ਵਿਆਹ ਕਢਾਉਣ ਵਾਲੇ ਚੌਕ ਪੂਰਨ ਜੋਗਾ ਥਾਂ ਗੋਕੇ ਗੋਹੇ ਦੀ ਤਲੀ ਨਾਲ ਲਿੱਪ-ਪੋਚ ਸਭ ਸਮੱਗਰੀ ਤਿਆਰ ਕਰਕੇ ਪਹਿਲਾਂ ਹੀ ਉਡੀਕ ਰਹੇ ਹੁੰਦੇ ਹਨ, ਪੰਡਤ ਜੀ ਦੀ ਆਮਦ ਪਿਛੋਂ ਸਾਰੇ ਘਰ ਵਿਚ ਚੁਪਾਂ ਛਾ ਜਾਂਦੀਆਂ ਹਨ।

ਆਟੇ ਦੀਆਂ ਏਧਰੋਂ ਓਧਰੋਂ ਏਧਰ ਚਾਰ ਕੁ ਲਕੀਰਾਂ ਭੁੱਕ ਕੇ ਪੰਡਤ ਜੀ ਪੱਤਰੀ ਲੈ ਕੇ ਆਪਣੇ ਆਸਣ ਉਤੇ ਸੁਸ਼ੋਭਤ ਹੋ ਜਾਂਦੇ ਹਨ, ਆਰੰਭਕ ਜਾਪ ਵਾਸਤੇ ਥੋੜੇ ਜਿਹੇ ਬੁੱਲ੍ਹ ਫਰਫਰਾਉਣ ਪਿਛੋਂ ਕਾਰਜ ਸਿੱਧੀ ਲਈ ਚੰਗੇ ਸੰਗੀਤ ਪ੍ਰਬੀਨ ਰਾਗੀ ਵਾਂਗ ਹੱਥਾਂ ਦੀਆਂ ਉਂਗਲੀਆਂ ਮਟਕਾਉਣ ਲੱਗ ਜਾਂਦੀਆਂ ਹਨ—

'ਬ੍ਰਿਸਚਕ, ਧਨ, ਮਕਰ, ਕੁੰਭ, ਮੀਨ। ਸਿੰਘ, ਬ੍ਰਿਸਚਕ, ਕੁੰਭ, ਮੀਨ।' ਦੇ ਦੁਹਰਾਉ ਪਿਛੋਂ—"ਕੁੜੀ ਮੁੰਡੇ ਦਾ ਕਿਧਰੇ ਨਾਉਂ ਬਦਲਿਆ ਤਾਂ ਨਹੀਂ ਹੋਇਆ ਪਈ ਪਹਿਲਾਂ ਕਈ ਹੋਰ ਹੋਵੇ, ਰਾਸ਼ੀ ਠੀਕ ਨਹੀਂ ਬੈਠਦੀ!" ਆਖ ਕੇ ਇਕ ਵਾਰੀ ਤਾਂ ਪਾਂਧਾ ਜੀ ਘਰਦਿਆਂ ਦੇ ਕਾਲਜੇ ਹੌਲ ਪਾ ਦੇਂਦੇ ਹਨ।

ਦਹਿਲੇ ਹੋਏ ਮਨਾਂ ਨਾਲ ਉਹ ਯਾਦ ਕਰਦੇ ਹਨ ਕਿ ਪਹਿਲਾਂ ਕਿਧਰੇ ਕੁੜੀ ਮੁੰਡੇ ਦਾ ਕਿਸ ਵੇਲੇ ਕੋਈ ਹੋਰ ਨਾਉਂ ਤੇ ਨਹੀਂ ਸੀ? "ਪਾਂਧਾ ਜੀ ਪਹਿਲਾਂ ਮੁੰਡੇ ਨੂੰ ਲੋਕ ਹਾਸੇ ਠੱਠੇ ਨਾਲ 'ਕਾਨ੍ਹ' ਕਹਿੰਦੇ ਹੁੰਦੇ ਸੀ, ਤੇ ਆਪਣੀ ਬੀਬੀ ਨੂੰ ਕੁੜੀਆਂ 'ਟੀਰੋ' ਆਖ ਦਿੰਦੀਆਂ ਸੀ ਜੇ ਇਹੋ ਜਿਹੇ ਨਾਵਾਂ ਦਾ ਫ਼ਰਕ ਪੈ ਜਾਂਦਾ ਹੈ ਤਾਂ ਇਨ੍ਹਾਂ ਨਾਵਾਂ ਦਾ ਸਾਹਾ ਕਢ ਕੇ ਦੇਖ ਲਵੋ।' ਘਰ ਵਾਲੇ ਸ਼ਰਮਸ਼ਾਰ ਹੋਏ ਹੋਏ ਭਲੇ ਪੁਰਾਣੇ ਸਮਿਆਂ ਦੇ ਭੁੱਲੇ ਭੁਲਾਏ ਗੁਝੇ ਭੇਤ ਵੀ ਖੋਲ ਦਿੰਦੇ ਹਨ।

"ਸਾਹਾ ਤਾਂ ਅਸਲ ਵਿਚ ਇਨ੍ਹਾਂ ਨਾਵਾਂ ਤੇ ਈ ਠੀਕ ਜੁੜਦਾ ਹੈ। ਪਰ ਆਪਾਂ ਲਿਖਣ ਵਿਚ ਇਹ ਨਹੀਂ ਲਿਆਉਣੇ। ਨਾਲ ਜੇ ਮੁੰਡੇ ਵਾਲਿਆਂ ਦੇ ਘਰ ਬੀਬੀ ਦਾ ਇਉ ਨਾਉਂ ਲਿਖ ਕੇ ਭੇਜ ਦਿਤਾ "ਉਹ ਕਿਧਰੇ ਸੱਚ ਈ ਨਾ ਮੰਨ ਜਾਣ, ਇਸ ਲਈ ਆਪਣੀ ਇਜ਼ਤ ਆਪਣੇ ਹੱਥ ਰਖਣੀ ਹੀ ਠੀਕ ਹੁੰਦੀ ਹੈ।" ਪੰਡਤ ਜੀ ਘਰ ਵਾਲਿਆਂ ਦੀ ਅਣ-ਭੋਲਤਾ ਉਤੇ ਮਖੌਲ ਉਡਾਉਂਦੇ ਮਿਨ੍ਹਾਂ ਜਿਹਾ ਮੁਸਕਰਾ ਕੇ ਫਿਰ ਪੱਤਰੀ ਦੇ ਵਰਕੇ ਪਲਟਨ ਲਗ ਜਾਂਦੇ ਹਨ।

ਗੰਭੀਰ-ਚਿਤ ਹੋ, ਪੱਤਰੀ ਵਾਚ ਕੇ, ਢਿਲੇ ਜਿਹੇ ਬੁੱਲ੍ਹਾਂ ਨਾਲ ਹੋਲੇ ਜਿਹੇ ਆਖ ਦਿੰਦੇ ਹਨ, 'ਸਾਹਾ ਸ਼ੁਭ ਘਰ ਬੈਠਦਾ ਦਿਸਦਾ ਨਹੀਂ।' ਵਿਆਹ ਕਢਾਉਣ ਵਾਲਿਆਂ ਦੇ ਦਿਲ ਦਹਿਲ ਕੇ ਹੋਰ ਕੰਬਣ ਲੱਗ ਜਾਂਦੇ ਹਨ। 'ਪਾਂਧਾ ਜੀ ਕੀ ਗੱਲ ਐ, ਪੈਰ ਪੈਰ ਤੇ ਕਿਉਂ ਵਿਘਨ ਪੈਂਦੇ ਜਾਂਦੇ ਹਨ, ਪਹਿਲਾਂ ਪੱਤਰੀ ਦੇਖਣ ਦਾ, ਜੋਗ ਨਹੀਂ ਸੀ ਬਣਦਾ ਹੁਣ ਉਹ ਅੜੰਗੇ ਖੜ੍ਹੇ ਹੋ ਗਏ ਨੇ।" ਅਫਸੋਸੇ ਮੂੰਹ ਨਾਲ ਅੰਤਰ-ਖਿਝਾਹਟ

ਨਾਲ ਕੁੜੀ ਦਾ ਪਿਉ ਜਰਾ ਕੁ ਖਿੱਚਵੇਂ ਤਰੀਕੇ ਨਾਲ "ਚੰਗਾ ਪਾਂਧਾ ਜੀ ਸਮੇਂ ਨੂੰ ਵਿਆਹ ਕਰ ਲਵਾਂਗੇ।" ਪਾਂਧੇ ਨੂੰ ਉਸ ਦੇ ਹਥੋਂ ਫਾਥੀ ਮੁਰਗੀ ਨਿਕਲ ਜਾਣ ਦਾ ਖਦਸ਼ਾ ਖੜਾ ਕਰ ਦਿੰਦਾ ਹੈ, ਪਾਂਧਾ ਜੀ ਜੇਹੜੇ ਸਹੇ ਦੀਆਂ ਤਿੰਨੇ ਈ ਟੰਗਾਂ ਸੱਚ ਮਨਾਉਣ ਉਤੇ ਅੜੇ ਬੈਠੇ ਹੁੰਦੇ ਹਨ ਫਿਰ ਝਟ ਚੌਥੀ ਟੰਗ ਵੀ ਮੰਨ ਲੈਂਦੇ ਹਨ। ਪਰ ਲੰਗੜੀ ਤੇ ਅਣ-ਹੋਣੀ ਜਿਹੀ।

"ਇਨ੍ਹਾਂ ਦਿਨਾਂ ਵਿਚ ਬੋਦੀ ਵਾਲੇ ਤਾਰੇ ਦਾ ਦਿਖਾਈ ਦੇਣ ਦਾ ਡਰ ਹੈ। ਮੰਗਲ ਕਰੋਪੀ ਦੇ ਘਰ ਹੈ? ਕਿਧਰੇ ਮੁੰਡਾ ਮੰਗਲੀਕ ਤਾਂ ਨਹੀਂ?" ਮੰਗਲੀਕ ਦੇ ਅਰਥ ਹੁੰਦੇ ਹਨ ਕੇ ਮੁੰਡੇ ਦਾ ਕੁੜੀ ਤੇ ਮਾਰੂ ਅਸਰ ਪੈਂਦਾ ਹੈ। ਪਾਂਧਾ ਜੀ, 'ਸਾਮੀ' ਨੂੰ ਟਿਕਾਉਣ ਲਈ, ਕਿ ਅਗਲੇ ਵਰ੍ਹੇ ਨੂੰ ਖ਼ਬਰੈ ਸਾਹਾ ਠੀਕ ਵੀ ਨਾ ਨਿਕਲਣ ਦੇ ਕਾਰਨਾਂ ਤੋਂ ਕੁੜੀ ਨੂੰ ਬਚਾ ਕੇ ਗੱਲ ਮੁੰਡੇ ਦੇ ਸਿਰ ਮੜ੍ਹ ਦਿੰਦੇ ਹਨ।

ਜੇ ਤਾਂ ਪੰਡਤ ਜੀ ਕਿਸੇ ਛੋਟੇ ਮੋਟੇ ਉਪਾਉ ਤੇ ਕਿਸੇ 'ਗ੍ਰਹਿ ਦੀ ਮਾੜੀ ਮੋਟੀ ਚੜ੍ਹਤ ਭੇਟ ਨਾਲ ਲਗਨ ਸ਼ੁੱਧ ਨਿਕਲ ਸਕਦਾ ਹੈ ਤਾਂ ਉਪਾਉ ਦੇਖ ਲਵੋ ਜਿਥੇ ਧੀ ਪੁੰਨ ਦੀ ਦੇਣੀ ਹੈ. ਹੋਰ ਖ਼ਰਚ ਵਰਚ ਜਰ ਲਵਾਂਗੇ ਨਹੀਂ ਤਾਂ ਸਾਡੀ ਬੁੜ੍ਹੀ ਤਾਂ ਇਹੋ ਆਖਦੀ ਹੁੰਦੀ ਸੀ ਕਿ 'ਸਾਲ ਦੇ ਛੇ ਮਹੀਨਿਆਂ ਦਾ ਅਗੇਤ ਪਿਛੇਤ ਕੁਛ ਨਹੀਂ ਹੁੰਦਾ, ਸਾਹਾ ਬੇ-ਨੁਕਸ ਕਰਣਾ ਚਾਹੀਦਾ ਹੈ।' ਘਰ ਵਾਲੇ ਆਪਣੇ ਵਿਆਹ ਫੇਰ ਕਰਨ ਦੇ ਪਹਿਲੇ ਖ਼ਿਆਲ ਦੀ ਹੋਰ ਵਿਆਖਿਆ ਕਰਕੇ ਪੰਡਤ ਨੂੰ ਸੋਚੀਂ ਪਾ ਛੱਡਦੇ ਹਨ।

"ਮੈਂ ਕੀ ਕਰਾਂ, ਦੱਸ ਦਿਨਾਂ ਤੋਂ ਲੱਗਿਆ ਹੋਇਆ ਹਾਂ ਕਿਧਰੋਂ ਢੋਅ-ਮੇਲ ਵੀ ਜੁੜੇ, ਰਾਸ਼ੀਆਂ ਦਾ ਮੇਲ ਨਾ ਮਿਲੇ, ਤਾਰੇ ਵਾਲੇ ਦਿਨ ਨਿਕਲ ਪੈਣ, ਮੁੰਡਾ ਮੰਗਲੀਕ ਹੋਵੇ ਫਿਰ ਵਿਧ ਦਸੋ ਕਿਵੇਂ ਬਣੇ?" ਪਾਂਧਾ ਜੀ ਵਾਪਰ ਰਹੀਆਂ ਮੁਸ਼ਕਲਾਂ ਦਾ ਇਜ਼ਹਾਰ ਕਰਕੇ ਆਪਣੀ ਮਿਹਨਤ ਮੁਸ਼ੱਕਤ ਤੇ ਵਫ਼ਾ ਦੀ ਇਕ ਵਾਰੀ ਤਾਂ ਠੁੱਕ ਬੰਨ੍ਹ ਦਿੰਦੇ ਹਨ।

"ਜੋੜ ਤਾਂ ਪਾਂਧਾ ਜੀ ਜਿਹੜਾ ਜੁੜਨਾ ਸੀ ਹੁਣ ਜੁੜ ਚੁਕਾ ਹੈ। ਕੁੜੀ ਹੋਰ ਥਾਉਂ ਮੁੜ ਮੁੜ ਮੰਗਣੋਂ ਰਹੇ। ਦੇਖੀ ਜਾਊ ਜਿਹੜੀ ਹੋਵੇਗੀ ਤੁਸੀਂ ਦੇਖ ਲਵੋ ਕਿ ਕਿਸੇ ਦਿਨ ਸਾਹਾ ਸੂਤ ਵੀ ਬੈਠਦਾ ਹੈ ਕਿ ਸਾਰੇ ਈ ਦਿਨ ਮਾੜੇ ਹਨ। ਘਰ ਦਿਆਂ ਨੂੰ ਵਹਿਮਾਂ ਦੀ "ਗੌਲਕਾਰ" ਤੋਂ ਨਿਕਲਣ ਲਈ ਤਾਂਘਦਿਆਂ ਦੇਖ ਕੇ ਪਡਤ ਜੀ ਤਾੜ ਜਾਂਦੇ ਹਨ ਕਿ ਹੁਣ ਸਾਹਾ ਸੋਧਿਆਂ ਹੀ ਕੰਮ ਚੱਲੇਗਾ, ਨਹੀਂ ਤਾਂ ਕਿਧਰੇ ਇਹ ਸਿੰਘ ਸਭੀਆਂ ਦੇ ਈ ਧੱਕੇ ਨਾ ਚੜ੍ਹ ਜਾਣ ਵਈ ਚਲੋ, 'ਨਾ ਹਿੰਗ ਲੱਗੇ ਨਾ ਫਟਕੜੀ' ਅਨੰਦ ਈ ਪੜ੍ਹਾ ਲੈਂਦੇ ਹਾਂ।

"ਆਹ ਇਕ ਸਾਹਾ ਜੁੜਦਾ ਹੈ। ਪਰ ਓਦਨ ਤਾਰਾ ਡੁੱਬਿਆ ਹੋਇਆ ਹੈ।

ਤਾਰੇ ਡੁੱਬੇ ਹੋਏ ਦੇ ਸਾਹੇ ਦਾ ਤਾਂ ਫਿਰ ਕੋਈ ਉਪਾਉ ਹੋ ਜਾਂਦਾ ਹੈ, ਇਹ ਜਿਹੜਾ ਪਹਿਲੇ ਸਾਹੇ ਦੇ ਕਰੜੇ ਦਿਨ ਨਿਕਲੇ ਸੀ ਉਨ੍ਹਾਂ ਤੋਂ ਚੰਗਾ ਹੈ। ਕੀ ਕਰੀਏ—ਸਾਹਾ ਸੋਧਣਾ, ਜਿਵੇਂ ਤੁਸੀਂ ਸਮਝਦੇ ਹੋਵੋਗੇ—ਸੌਖਾ ਜਿਹਾ ਕੰਮ ਨਹੀਂ ਹੁੰਦਾ। ਤਿੰਨਾਂ ਪੁਸ਼ਤਾਂ ਦੀ ਜ਼ਿਮੇਵਾਰੀ ਚੁੱਕਣੀ ਪੈਂਦੀ ਹੈ।" ਪੰਡਤ ਜੀ ਕੁਝਕੁ ਝੜਾ ਵਿਚ ਝੜਾਂ ਫਸਾਉਂਦੇ ਨਾਲੋਂ ਨਾਲ ਆਪਣੀ ਵਲੋਂ ਕੀਤੀ ਜਾ ਰਹੀ ਡੂੰਘੀ ਮਿਹਨਤ ਦਾ ਪ੍ਰਭਾਵ ਬਿਠਾਉਂਦੇ ਜਾਂਦੇ ਹਨ ਤਾਂ ਜੁ ਘਰ ਵਾਲੇ ਇਹ ਸਮਝਣ ਕਿ ਪਾਂਧਾ ਜੀ ਏਨਾ ਜ਼ੋਰ ਨਾ ਲਾਉਂਦੇ ਤਾਂ ਸ਼ਾਇਦ ਸਾਹਾ ਨਿਕਲਦਾ ਵੀ ਨਾ?

ਇਕ ਅੜਿੱਕਾ ਥੋੜੇ ਐ। ਆਹ ਇਕ ਹੋਰ ਸਾਹਾ ਨਿਕਲਦਾ ਸੀ, ਏਥੇ ਬ੍ਰਿਹਸਪਤ ਸਿੰਘ ਰਾਸ਼ੀ ਦੇ ਘਰ ਬੈਠਾ ਹੈ, ਇਹਦਾ ਕੋਈ ਉਪਾਉ ਈ ਨਹੀਂ ਬਣਦਾ। ਐਧਰ ਸਿੰਘਤਾਂ ਪਈਆਂ ਹੋਈਆਂ ਨੇ। ਨਾਲ ਈ ਪੰਚਕਾ ਦਾ ਮਾੜਾ ਅਸਰ ਪੈਂਦਾ ਹੈ, ਇਹ ਸਿੰਘਤਾ ਦੂਰ ਕਰਨੀਆਂ ਤਾਂ ਰਾਜ ਅਮੀਰਾਂ ਦਾ ਕੰਮ ਹੁੰਦਾ ਹੈ। ਆਪਾਂ ਇਸ ਪਾਸੇ ਕਾਹਨੂੰ ਤੁਰੀਏ। ਅਸਲ ਜੋਗ ਤਾਂ ਉਸੇ ਪਹਿਲੇ ਦਿਨ ਵਾਲਾ ਸੂਤ ਰਹੇਗਾ। ਨਾਨਕਿਆਂ ਦਾਦਕਿਆਂ ਪੇਕਿਆਂ ਸੌਹਰਿਆਂ ਕੁੜੀ ਮੁੰਡੇ ਵਾਲਿਆਂ ਨੂੰ ਜਿਨਾਂ ਸ਼ੁਭ-ਲਗਨ ਇਸ ਦਿਨ ਦਾ ਬੈਠਦਾ ਹੈ, ਭਾਗਾਂ ਨਾਲ ਈ ਕਿਸੇ ਨੂੰ ਜੁੜਦਾ ਹੁੰਦਾ ਹੈ, ਪਰ ਜੇ ਤਾਰਾ ਡੁਬਿਆ ਨਾ ਹੁੰਦਾ। ਹੁਣ ਬੱਸ ਮਾੜੇ ਜਿਹੇ ਇਹਦੇ ਉਪਾਉ ਦੀ ਲੋੜ ਹੈ—।' ਪੰਡਤ ਜੀ ਘਰ ਵਾਲਿਆਂ ਸਾਹਮਣੇ ਲੰਮੀ ਬੁਝਾਰਤ ਪਾ ਦਿੰਦੇ ਹਨ।

'ਪਾਂਧਾ ਜੀ ਹੋਰ ਸਾਰੇ ਯੋਗ ਠੀਕ ਨੇ ਤਾਂ ਇਹੋ ਦੇਖ ਲਵੋ ਜਿਹੜਾ ਸਰਦਾ ਬਣਦਾ ਹੈ ਉਪਾਓ ਕਰ ਲਵਾਂਗੇ।' ਕਾਹਲੀ ਪਈ ਕੁੜੀ ਦੀ ਮਾਂ ਦੇ ਮੂੰਹੋਂ 'ਸੁਤੇ-ਸਿੱਧ ਹੀ ਇਹ ਵਾਕ ਨਿਕਲ ਜਾਂਦੇ ਹਨ। ਘਰਦਿਆਂ ਦੇ ਤਾਰਾ ਡੁੱਬਿਆ ਕੱਢਣ ਦਾ ਹੁੰਘਾਰਾ ਭਰਨ ਤੋਂ ਪੰਡਤ ਜੀ ਇਕ ਦਮ ਚੁਕੰਨੇ ਹੋ ਜਾਂਦੇ ਹਨ, ਕਿ ਹੁਣ ਹੋਰ ਪੱਟੂ ਕਿਵੇਂ ਪਾਇਆ ਜਾਵੇ?

'ਹੁਣ ਮੈਂ ਆਪਣੇ ਮੂੰਹੋਂ ਕਹਿੰਦਾ ਚੰਗਾ ਈ ਨਹੀਂ ਲੱਗਦਾ। ਸਭ ਨੂੰ ਪਤਾ ਈ ਐ ਵਈ ਤਾਰਾ ਡੁੱਬੇ ਹੋਏ ਦਾ ਕੀ ਯਤਨ ਹੁੰਦਾ ਹੈ?' ਪੰਡਤ ਜੀ ਗੱਲ ਪੱਕੀ ਕਰਨ ਲਈ ਫਿਰ ਪਲਟਾ ਦੇ ਦਿੰਦੇ ਹਨ।

'ਦੇਖੋ ਪਾਂਧਾ ਜੀ ਤਾਰੇ ਡੁੱਬੇ ਹੋਏ ਨੂੰ ਕੱਢਣ ਦਾ ਸਾਰਾ ਭਾਰ ਤੇ ਅਸਾਥੋਂ ਚੱਕਿਆ ਨਹੀਂ ਜਾਣਾ, ਜਿਹੜਾ ਸਰਦਾ ਬਣਦਾ ਹੈ ਕੰਜਕਾਂ ਦੇ ਵਿਆਹ ਵਿਚ ਜ਼ਰੂਰ ਹਿੱਸਾ ਪਾ ਦੇਵਾਂਗੇ! ਇਕ ਗਾਂ ਖੜੀ ਹੈ ਤੁਸੀਂ ਹੱਕ ਲੈ ਜਾਣੀ, ਸੱਜਰ ਸੁਅੰਦ ਹੈ ਹਾਲੇ ਦੁਧ ਪੀ ਲਵੋ ਫੇਰ ਵੇਚ ਵੱਟ ਕੇ ਜਿਹੜੇ ਰੁਪਈਏ ਬਣੇ ਕੰਨਿਆਂ ਦੇ ਵਿਆਹ ਉਤੇ ਲਾ ਦੇਣਾ।' ਇਉਂ ਘਰ ਦੇ ਕੁਝ ਭਾਰ ਚੁਕਣਾ ਓਟ ਲੈਂਦੇ ਹਨ। ਕਹਿੰਦੇ ਹਨ

ਜੇ ਜਜਮਾਨ ਬ੍ਰਾਹਮਣੀ 'ਦੀ ਕੁੜੀ ਦਾ ਆਪਣੇ ਖ਼ਰਚੇ ਨਾਲ ਵਿਆਹ ਕਰ ਦੇਣ ਤਾਂ ਤਾਰੇ ਡੁੱਬੇ ਹੋਣ ਦਾ ਕੋਈ ਮਾੜਾ ਅਸਰ ਨਹੀਂ ਪੈਂਦਾ । ਤੇ ਸਿਘਤਾ ਦਾ ਅਸਰ ਵਿਆਹ ਦੇ ਪੂਰੇ ਖ਼ਰਚ ਦਿਤਿਆਂ ਦੂਰ ਹੁੰਦਾ ਹੈ ।' ਇਸ ਮੰਨੇ ਪਤਮੰਨੇ ਉਪਾਉ ਵੱਲ ਇਸ਼ਾਰਾ ਕਰਦੇ ਹੋਏ ਸਾਹਾ ਸੁਧਾਉਣ ਵਾਲੇ ਪੰਡਤ ਜੀ ਨਾਲ ਕਾਹਮ (ਮਿੱਥ) ਲੈਂਦੇ ਹਨ ਕਿ ਓਹ ਉਸ ਦੀ ਧੀ ਦੇ ਵਿਆਹ ਵਾਲੇ ਮਹਾਂ-ਯੱਗ ਵਿਚ ਕਿਤਨਾ ਹਿੱਸਾ ਪਾਉਣਗੇ ।

ਪਾਂਧਾ ਜੀ ਜਿਨ੍ਹਾਂ ਨੇ ਆਪਣੇ ਘਰ ਇਕ ਅੱਧ ਕੰਜਕਾ (ਕੁੜੀ) ਇਹਨਾਂ ਕਾਰਨਾਂ ਕਰਕੇ ਜਾਣ ਬੁੱਝ ਕੇ ਅਣ-ਵਿਆਹੀ ਰੱਖੀ ਹੁੰਦੀ ਹੈ, ਇਸ ਉਪਾਉ ਦਾ 'ਇਕਰਾਰ ਨਾਮਾ' ਹੋਣ ਪਿੱਛੋਂ ਕੁਝ ਹੋਰ ਮਾਠਣ ਲਈ ਨਵਾਂ ਰਾਹ ਖੋਹਲਣ ਵਾਸਤੇ ਖੋਜ ਸ਼ੁਰੂ ਕਰ ਦਿੰਦੇ ਹਨ । 'ਜੇ ਜਜਮਾਨ ਇਨ੍ਹਾਂ ਧੀਆਂ ਧਿਆਣੀਆਂ ਦਾ ਫ਼ਿਕਰ ਨਾ ਕਰਨ ਤਾਂ ਹੋਰ ਕੌਣ ਕਰੇ ? ਇਹ ਕੁਆਰੀਆਂ ਕੰਜਕਾਂ ਜਿਹੀਆਂ ਅਸਾਡੀਆਂ ਤਿਹੀਆਂ ਤੁਹਾਡੀਆਂ । ਧੀਆਂ ਘਰੇ ਬੈਠੀਆਂ ਦੇ ਦੁੱਖ ਮਾਪੇ ਹੀ ਜਾਣਦੇ ਹੁੰਦੇ ਹਨ, ਦਿਨ ਬਦਿਨ ਉਮਰ ਵੱਡੀ ਹੋ ਰਹੀ ਹੈ, ਕੁਝ ਕਰਮਾਂ ਦਾ ਫੇਰ ਈ ਐਸਾ ਹੈ ਕਿ ਕਿਧਰੇ ਸੰਜੋਗ ਨਹੀਂ ਬਣਦਾ । ਖਬਰੈ ਵਿਚਾਰੀ ਦੇ ਕਰਮਾਂ ਵਿਚ ਕੀ ਲਿਖਿਆ ਹੋਇਆ ਹੈ ।'

ਤਅੱਜਬ-ਮਈ ਤਰੀਕੇ ਨਾਲ ਆਖਦੇ ਆਖਦੇ ਪੰਡਤ ਜੀ ! ਨਾਲੋ ਨਾਲ ਪੱਤਰੀ ਦੇ ਪੱਤਰੇ ਉਲਟਦੇ ਡੂੰਘੀ-ਖੋਜ ਵਿਚ ਜੁਟ ਜਾਂਦੇ ਹਨ । 'ਜਿਹੀ ਥੋਡੀ ਧੀ ਜਿਹੀ ਸਾਡੀ ।' ਸੁਖੀ ਵਸੇ ਇਸ ਨੂੰ ਸੌ ਗੁਣਾਂ ਅਸਾਡੀਆਂ ਅਸੀਸਾਂ ਲੱਗਣ । ਪਾਂਧਾ ਜੀ ਅਸੀਸਾਂ ਦਿੰਦੇ ਪੱਤਰੀ ਨੂੰ ਫਿਰ ਗਹੁ ਨਾਲ ਵਾਚਣ ਲੱਗ ਜਾਂਦੇ ਹਨ, 'ਚੇਤ, ਭਾਦੋਂ, ਕੱਤੇ, ਪੋਹ ਦੇ ਸਾਹੇ ਉਂ ਚੰਗੇ ਨਹੀਂ ਹੁੰਦੇ, ਲਗਨ ਨੂੰ ਇਹਨਾਂ ਮਹੀਨਿਆਂ ਵਿਚੋਂ ਕੱਢਿਆਂ ਹੀ ਕੰਮ ਬਣਨਾ ਹੈ । ਅੱਛਾ ਹੁਣ ਇਉਂ ਕਰੋ ਇਹ ਜਿਹੜਾ ਸਾਹਾ ਪੋਹ ਦੇ ਪਿਛਲੇ ਪੱਖ ਬੈਠਦਾ ਹੈ ਇਸ ਨੂੰ ਮਾਘ ਦੇ ਮਹੀਨੇ ਵਿਚ ਲੈ ਚਲਦੇ ਹਾਂ । ਥੋੜਾ ਜਿਹਾ ਸਿਘਤਾ ਵਿਚੋਂ ਵੀ ਕੱਢਣਾ ਪੈਣਾ ਹੈ । ਇਕ ਸੇਰ ਗੁੜ, ਪੰਜ ਸੇਰ ਕਾਲੇ ਛੋਲੇ, ਸਵਾ ਮਣ ਸਤਨਾਜਾ, ਲੋਹੇ ਦੇ ਬਰਤਨ ਵਿਚ ਪਾ ਕੇ, ਕੰਜਕਾਂ ਦੇ ਹੱਥ ਲਵਾ ਕਿਸੇ ਅਧਿਕਾਰੀ ਨੂੰ ਜਾਣੀ ਬ੍ਰਾਹਮਣ ਨੂੰ ਪੁੰਨ ਕੀਤਿਆਂ ਵਿਆਹ ਮਾਘ ਦਾ ਈ ਫਿੱਟ ਬੈਠ ਜਾਂਦਾ ਹੈ ।'

ਘਰ ਵਾਲੇ ਮਾਘ ਦਾ ਵਿਆਹ ਬੈਠਦਾ, ਦੇਖ ਕੇ ਕਿ 'ਇਸ ਮਹੀਨੇ ਕੀਤਾ ਕੰਨਿਆ ਦਾਨ ਸਹੰਸਰ ਗੁਣਾਂ ਫਲਦਾ ਹੈ,' ਬਿਨਾਂ ਕਿਸੇ ਝਿਜਕ ਦੇ ਝੱਟ-ਬਿੰਦ ਵਿਚ ਸਾਰੀ ਸਮੱਗਰੀ ਲਿਆ ਕੇ, ਲੈ ਭਾਈ ਬੀਬੀ ! ਲਾ ਸਭ ਕਾਸੇ ਨੂੰ ਹੱਥ ਤੇਰੀਆਂ ਬਲਾਈਂ ਦੂਰ ਹੋਣ ।' ਕੁੜੀ ਦੇ ਹੱਥਾਂ ਨੂੰ ਛੁਹਾ ਕੇ ਸੁੱਚੇ ਹੱਥੀਂ ਪਾਂਧਾ ਜੀ ਦੇ ਘਰ ਭੇਜਣ ਲਈ ਇਕ ਪਾਸੇ ਰੱਖ ਦਿੰਦੇ ਹਨ ।

ਓਧਰੋਂ ਧਾਂਧਾ ਜੀ ਇਕ ਕਾਗ਼ਜ਼ ਉੱਤੇ ਲੀਕਾਂ ਵਾਹੁੰਦੇ ਹੋਏ, ਹਲਦੀ ਤੇ ਕੇਸਰ ਦੀਆਂ ਉਂਗਲਾਂ ਛੁਹਾ ਕੇ, ਚਾਰਖ਼ਾਨਿਆਂ ਜਿਹਾ ਨਕਸ਼ਾ ਕਾਗ਼ਜ਼ ਉੱਤੇ ਲੀਕ ਲੈਂਦੇ ਹਨ। ਫਿਰ ਸਾਹੇ ਦੀ ਤਿੱਥ ਸੁਣਾ ਕੇ—ਜੇ ਇਸੇ ਦਿਨ ਭੇਜਣੀ ਹੋਵੇ—ਓਦੋਂ ਹੀ ਸਾਹੇ ਦੀ ਚਿੱਠੀ ਵੀ ਤਿਆਰ ਕਰ ਦਿੰਦੇ ਹਨ।

ਏਕਮ ਤੋਂ ਲਗਨ ਸ਼ੁਰੂ ਹੋ ਜਾਂਦਾ ਹੈ। ਪੰਚਮੀ ਦਾ ਮਹੂਰਤ, ਚੌਦੇ ਦੀ ਰੋਟੀ ਪੁੰਨਿਆਂ ਦੀ ਪਹਿਲੀ ਰਾਤ ਦੇ ਪਹਿਲੇ ਪਹਿਰ ਦੀਆਂ ਦੋ ਘੜੀਆਂ ਬੀਤਣ ਦੇ ਫੇਰੇ ਹਨ। 'ਜਿਸ ਕਿਸੇ ਤੋਂ ਮਰਜ਼ੀ ਹੈ ਪੁੱਛ ਲਵੋ, ਇਹੋ ਜਿਹਾ ਸਾਹਾ ਜੇ ਕਿਸੇ ਦਾ ਵੀ ਨਿਕਲਿਆ ਹੋਵੇ।' ਆਖਦੇ ਹੋਏ ਇਕ ਵਾਰੀ ਤਾਂ ਪੰਡਤ ਜੀ ਅਜਿਹਾ ਰੋਹਬ ਜਮਾਉਂਦੇ ਹਨ, ਜਿਵੇਂ ਉਹਨਾਂ ਨੇ ਸਾਹਾ ਨਹੀਂ, ਟੱਬਰ ਨੂੰ ਦੋਜ਼ਖ਼ ਵਿਚੋਂ ਕਢਿਆ ਹੁੰਦਾ ਹੈ, ਤੇ ਘਰ ਦੇ ਤਾਂ ਸਚ ਮੁਚ ਹੀ ਦੋਜ਼ਖ਼ ਵਿਚੋਂ ਨਿਕਲਣ ਜਿਹਾ ਸੁਖ ਅਨੁਭਵ ਕਰਦੇ ਹਨ। ਪੰਡਤ ਜੀ ਨੇ ਗਰਿਹਾਂ, ਪੰਚਕਾਂ, ਸਿੰਘਤਾ ਦੇ ਪ੍ਰਭਾਵਾਂ ਨਾਲ ਦੋਜ਼ਖ਼ ਏਥੇ ਜੋ ਬਣਾ ਦੇਣ ਦੀ ਕਰਾਮਾਤ ਕਰ ਦਿਤੀ ਸੀ।

'ਆਹ ਜਿਹੜਾ ਮਾਘ ਦਾ ਸਾਹਾ ਨਿਕਲ ਆਇਆ ਹੈ, ਮੈਂ ਤਾਂ ਕਹਿੰਦੀ ਹਾਂ ਇਹ ਮੇਰੇ ਮਨ ਦੀ ਗੱਲ ਹੋ ਗਈ।' ਕੁੜੀ ਦੀ ਮਾਂ ਮਾਘ ਦੇ ਮਹੀਨੇ ਸਾਹਾ ਨਿਕਲਣ ਦੀ ਖ਼ੁਸ਼ੀ ਦੀ ਤਾਬ ਨਾ ਝੱਲਦੀ ਹੋਈ ਪਾਂਧਾ ਜੀ ਦੀ ਮਿਹਨਤ ਦੀ ਦਾਦ ਵੀ ਦਿੰਦੀ ਹੈ ਤੇ ਖ਼ੁਸ਼ ਵੀ ਹੁੰਦੀ ਹੈ।

'ਸਾਡਾ ਇਸ ਵਿਚ ਕੀ ਹੈ ਮੁੰਡੇ ਕੁੜੀ ਦੇ ਕਰਮ ਚੰਗੇ ਨਿਕਲੇ ਹਨ, ਰੰਗੀਂ ਵਸਣ ਰਸਣ। ਉਪਾਉ ਕਰਨ ਲਈ ਤਾਂ ਕੋਈ ਤਿਆਰ ਨਹੀਂ ਹੁੰਦਾ। ਫਿਰ ਕਹਿੰਦੇ ਨੇ ਦੋਹਾਂ ਦੀ ਬਣਦੀ ਨਹੀਂ। ਬਣੇ ਕਿਵੇਂ ?' ਪੰਡਤ ਜੀ ਆਪਣੀ ਸਮੱਗਰੀ ਉੱਤੇ ਝਾਤ ਫੇਰ ਕੇ ਉਹਨਾਂ ਦੇ ਕੀਤੇ ਦਾਨ ਨੂੰ, ਇਕ ਵਾਰੀ ਤਾਂ ਸਹੰਸਰ ਗੁਣਾਂ ਫਲ ਰਿਹਾ ਜਚਾ ਦਿੰਦੇ ਹਨ।

'ਪਾਂਧਾ ਜੀ ਗਊ ਹੁਣੇ ਬਾਹਰੋਂ ਚਰ ਕੇ ਆਉਣੀ ਹੈ ਭਰੇ ਥਣੀਂ ਸਿੱਧੀ ਤੁਹਾਡੇ ਘਰ ਭੇਜ ਦਿਆਂਗੇ' ਦੇ 'ਬਚਨ' ਹੋ ਜਾਣ ਪਿੱਛੋਂ ਪਾਂਧਾ ਜੀ ਆਪਣੀ ਪਰਾਪਤ ਸਮੱਗਰੀ ਘਰ ਦੇ ਸੁੱਚੇ ਹੱਥਾਂ ਵਾਲੇ ਬੰਦੇ ਦੇ ਸਿਰ ਉੱਤੇ ਚੁਕਾ ਕੇ ਵਾਪਸੀ ਪਾ ਦਿੰਦੇ ਹਨ।

ਸਾਹੇ ਦੀ ਚਿੱਠੀ ਲਿਖੀ ਜਾਣ ਪਿਛੋਂ, ਜਿਵੇਂ ਘਰ ਦਿਆਂ ਉੱਤੇ ਇਕ ਦਮ ਕੰਮ ਦੇ ਪਹਾੜ ਡਿੱਗ ਪੈਂਦੇ ਹਨ। ਉਂਝ ਤਾਂ ਪਿਛਲਿਆਂ ਛਿਆਂ ਮਹੀਨਿਆਂ ਤੋਂ ਈ ਘਿਉ ਜੋੜਨ ਲਈ ਮੁੰਡੇ ਕੁੜੀਆਂ ਦਾ ਦੁੱਧ ਦਹੀਂ ਤੇ ਘਰਦਿਆਂ ਦੀਆਂ ਰੋਟੀਆਂ ਪਕਾ ਕੇ ਸਭ ਸਮੱਗਰੀ ਵਿਆਹ ਲਈ ਇਕੱਤਰ ਕੀਤੀ ਜਾਣੀ ਆਰੰਭ ਹੁੰਦੀ ਹੈ। ਪਰ

ਇਹਨਾਂ ਦਿਨਾਂ ਵਿਚ ਤਾਂ ਘਰ ਦੇ ਮੁਖੀ ਬੰਦੇ ਬਿਲਕੁਲ ਹੀ ਬੌਂਦਲ ਜਾਂਦੇ ਹਨ।

'ਸੁਣਿਆ! ਥੋੜੇ ਮਾਘ ਦਾ ਸਾਹਾ ਨਿਕਲਿਆ ਹੈ।' ਇਹ ਤਾਂ ਬੜੀ ਚੰਗੀ ਗੱਲ ਹੋਈ ਕੁੜੇ! ਵਧਾਈਆਂ ਹੋਣ ਭੈਣੇ!' ਗੁਆਂਢਣਾਂ, ਜਿਹੜੀਆਂ ਤੁਰੇ ਜਾਂਦੇ ਪਾਂਧੇ ਤੋਂ ਪੁਛ ਲੈਂਦੀਆਂ ਹਨ, ਝੱਟ ਵਧਾਈਆਂ ਦੇਣ ਪੁੱਜ ਜਾਂਦੀਆਂ ਹਨ।

'ਭੈਣੇ ਹੁਣ ਵਿਹਲ ਕਿੱਥੇ ਘਰ ਨੂੰ ਨਿੱਤ ਕਰੋਲੇ ਦੇਣੇ ਪੈਣੇ ਹਨ, ਕਿਹੜਾ ਰੱਖੀਆਂ ਚੀਜ਼ਾਂ ਯਾਦ ਰਹਿੰਦੀਆਂ ਨੇ। ਊਂ ਸਾਹਾ ਮਾਘ ਮਹੀਨੇ ਦਾ ਚੰਗਾ ਸੋਹਣਾ ਨਿਕਲ ਆਇਆ ਹੈ ਨਾ ਲਾਗ ਨਾ ਠਾਗ, ਰੱਬ ਸਭਨਾਂ ਦੇ ਕਾਰਜ ਰਾਸ ਕਰੇ। ਘਰ ਵਾਲੀ ਆਈਆਂ ਜ਼ਨਾਨੀਆਂ ਨਾਲ ਗੱਲ ਬਾਤ ਕਰਦੀ ਸਨਮਾਨ ਪੂਰਵਕ ਪੇਸ਼ ਆਉਣ ਦੇ ਨਾਲ ਨਾਲ ਆਪਣੇ ਵਧੇ ਹੋਏ ਰੁਝੇਵਿਆਂ ਵੱਲ ਵੀ ਇਸ਼ਾਰੇ ਕਰ ਦਿੰਦੀ ਹੈ।

'ਮੈਂ ਤਾਂ ਇਸ ਲਈ ਆਈ ਹਾਂ ਕਿ ਜਿਹੜਾ ਕੰਮ ਧੰਦਾ ਮੇਰੇ ਗੋਚਰੇ ਹੋਵੇ ਭਮਾ ਅੱਧੀਂ ਰਾਤ ਸੱਦ ਲਈਂ, ਇਹ ਵਿਆਹ ਸ਼ਾਦੀ ਦੇ ਕੰਮ ਸਾਰਿਆਂ ਦੇ ਸਾਂਝੇ ਹੁੰਦੇ ਹਨ।'

'ਭੈਣਾਂ ਭਾਈਆਂ ਦੇ ਪਰਤਾਪ ਕਰ ਕੇ ਈ ਸਾਰਾ ਕੁਝ ਹੋਣਾ ਹੈ ਨਹੀਂ ਇਕੱਲਾ ਬੰਦਾ ਕੀ ਕਰਨ ਜੋਗਾ ਹੁੰਦਾ ਹੈ।' ਆਖ ਕੇ ਉਹਨਾਂ ਦੀ ਦਿਤੀ ਆਫ਼ਰ ਸਵੀਕਾਰ ਕਰ ਲੈਂਦੀ ਹੈ।

'ਅੰਮਾਂ ਮੱਥਾ ਟੇਕਦੀ ਹਾਂ।' ਬੀਹੀ ਬੇੜ੍ਹੂ ਲੰਘਦੀ ਆਪ ਤੋਂ ਵੱਡੀ ਥਾਂ ਲਗਦੀਆਂ ਜ਼ਨਾਨੀਆਂ ਦਾ 'ਜੀਊਂਦੀ ਵਸਦੀ ਰਹੁ, ਰੱਬ ਦੋਹਤਾ ਪੋਤੇ ਦੇਵੇ' ਅਸੀਸਾਂ ਸੁਣਨ ਤੋਂ ਪਹਿਲਾਂ ਈ 'ਆ ਜਾ ਭਾਗੀ! ਦੋ ਘੜੀ ਬੈਠ ਜਾਹ।' ਦੇ ਜਵਾਬ ਵਿਚ—'ਅੰਮਾਂ! ਹੁਣ ਮੈਨੂੰ ਬੈਠਣਾ ਕਿਥੇ!' ਸੁਖ ਨਾਲ ਅਜ ਸਾਹਾ ਨਿਕਲ ਆਇਆ ਹੈ। ਮਾਘ ਦੀ ਪੰਚਮੀ ਦਾ ਮਹੂਰਤ, ਚੌਦੇ ਦੀ ਰੋਟੀ, ਪੁੰਨਿਆ ਦੇ ਫੇਰੇ ਨੇ।' ਇਕੋ ਸਾਹੇ ਸਾਰਾ ਕੁਝ ਦੱਸ ਕੇ ਘਰ ਦੀ ਸਵਾਣੀ ਇਕੋ ਗੇੜੇ ਵਿਚ ਗਲ਼ੀ ਮਹੱਲੇ ਉਸੇ ਦਿਨ ਵਿਆਹ ਦੀ ਚਰਚਾ ਫੈਲਾ ਦਿੰਦੀ ਹੈ।

ਜਿਨ੍ਹਾਂ ਦੇ ਔਲਾਦ ਨਾ ਹੋਵੇ, ਪਰ ਹੋਣ ਸਰਦੇ ਪੁਜਦੇ ਘਰ, ਉਹਨਾਂ ਔਤਾਂ ਦੀ ਬੇ-ਅਰਥ ਜਾਂਦੀ ਮਾਇਆ ਖ਼ਰਚ ਕਰਾਉਣ ਲਈ ਪਾਂਧਾ ਜੀ ਕਈ ਹੋਰ ਜੁਗਤਾਂ ਵਰਤ ਲੈਂਦੇ ਹਨ। 'ਬੰਦਾ ਹਥੋਂ ਦਾਨ ਨ ਕਰੇ ਤਾਂ ਮਰ ਕੇ ਗਤੀ ਨਹੀਂ ਹੁੰਦੀ। ਪੁੱਤਰ ਤਾਂ ਹੁੰਦਾ ਹੀ ਇਸ ਲਈ ਹੈ ਕਿ ਮਰਨ ਪਿਛੋਂ—'ਪੂ'—ਜਾਣੀ ਨਰਕਾਂ ਤੋਂ ਰੱਖਿਆ ਕਰੇ! ਮਰੇ ਪਿਛੋਂ ਪਿਤਰ-ਪੂਜਾ ਕਰ ਕੇ ਪਾਰ ਨਿਸਤਾਰਾ ਕਰਾਏ। ਇਸ ਲਈ ਜਜ਼ਮਾਨ! ਤੁਹਾਨੂੰ ਚਾਹੀਦਾ ਹੈ ਕੋਈ ਉਪਾਓ ਢੂੰਡ ਕੇ ਪੁੰਨ ਦਾਨ ਕਰਾ ਛੱਡੋ।'

ਅਗੋਂ ਉਪਾਓ ਉਹਨਾਂ ਖ਼ੁਦ ਹੀ ਢੂੰਡ ਰਖੇ ਹੁੰਦੇ ਹਨ। 'ਤੁਹਾਡੇ ਹਥੋਂ ਧੀ ਦਾ ਪੁਨ-ਦਾਨ ਕਰਨਾ ਲਿਖਿਆ ਹੋਇਆ ਹੈ? ਦੱਸ ਕੇ, ਕਿਸੇ ਗਾਂ ਦੀ ਵੱਛੀ ਦਾ ਢੱਟੇ

ਨਾਲ, ਪਿਪਲੀ ਦਾ ਪਿੱਪਲ ਤੇ ਛੱਪੜੀ ਦਾ ਟੋਭੇ ਅਤੇ ਤੁਲਸੀ ਦਾ ਠਾਕਰਾਂ ਨਾਲ ਵਿਆਹ ਰਚਾ ਦਿੰਦੇ ਹਨ। ਇਨ੍ਹਾਂ ਵਿਆਹਾਂ ਦੀਆਂ ਰਸਮਾਂ ਦੂਜੇ ਵਿਆਹਾਂ ਦੀਆਂ ਰਸਮਾਂ ਨਾਲੋਂ ਵੱਧ ਧਿਆਨ ਨਾਲ ਨਿਭਾਈਆਂ ਜਾਂਦੀਆਂ ਹਨ, ਅੰਤ ਜਾਂਦੇ ਸੂਮ ਦੇ ਰੁਪਏ ਖ਼ਰਚਾਣ ਲਈ 'ਮੌਤ ਟੈਕਸ' ਵਸੂਲਣ ਨਾਲੋਂ ਹੈ ਸੀ ਨਾ ਇਹ ਵਧੀਆ ਤਰੀਕਾ!

ਪਾਂਧਿਆਂ ਦੀਆਂ ਇਹੋ ਜਿਹੀਆਂ ਕਾਰ ਗੁਜ਼ਾਰੀਆਂ ਦੇਖ ਕੇ ਹੀ ਉਨ੍ਹਾਂ ਦੇ ਵਿਰੋਧੀ, ਸਿੰਘ ਸਭੀਆਂ ਨੇ ਇਹੋ ਜਿਹੇ ਟੱਪੇ ਜੋੜ ਛੱਡੇ ਹਨ—

ਨੌ ਗ੍ਰਹਿ ਹੈ ਬੈਲ ਇਨ੍ਹਾਂ ਦੇ, ਸਾੜ੍ਹ ਸਤੀ ਹੈ ਖੇਤੀ।
ਪੱਤਰੀ ਇਨ ਕੀ ਬੜੀ ਸ਼ਿਕਾਰਨ, ਮਾਰ ਲਿਆਵੇ ਛੇਤੀ।

'ਦਿਨ ਧਰੇ ਜਾਣ ਪਿੱਛੋਂ ਵਿਚੋਲੇ ਰਾਹੀਂ ਮੁੰਡੇ ਵਾਲਿਆਂ ਦੇ ਘਰ 'ਉਡਦੀ' ਦੇ ਦਿਤੀ ਜਾਂਦੀ ਹੈ ਕਿ ਵਿਆਹ ਮਾਘ ਦੀ ਪੂੰਨਿਆਂ ਦਾ ਨਿਕਲ ਆਇਆ ਹੈ। ਆਉਂਦੇ ਬੁਧਵਾਰ ਨੂੰ ਲਗਨ ਦੀ ਚਿਠੀ ਭੇਜਾਂਗੇ ਵੱਡੇ ਛੋਟੇ ਜੀਅ ਘਰੇ ਰਹਿਣ। ਜੇ ਸਾਹਾ ਆਪਣੇ ਧਾਂਧੇ ਨੂੰ ਦਿਖਾਉਣਾ ਹੋਵੇ ਬੇਸ਼ੱਕ ਵਿਖਾਲ ਵੀ ਲੈਣ।' ਪਰ ਅਜਿਹੇ ਚੰਗੇ ਮਹੀਨੇ ਤੇ ਸ਼ੁਭ ਦਿਨ ਦੇ ਸਾਹੇ ਨੂੰ ਦਿਖਾਉਣ ਦੀ ਲੋੜ ਵੀ ਕੀ ਰਹਿ ਜਾਂਦੀ ਹੈ? ਮੁੰਡੇ ਦੇ ਵਿਆਹ ਦਾ ਪਤਾ ਲੱਗਣ ਤੋਂ ਸਾਰੇ ਟੱਬਰ ਦੇ ਜੀਆਂ ਦੇ ਮੂੰਹਾਂ ਤੇ ਰੌਣਕਾਂ ਆ ਜਾਂਦੀਆਂ ਹਨ। 'ਜਿਨ੍ਹਾਂ ਮੁੰਡਿਆਂ ਖੁੰਡਿਆਂ ਨੂੰ ਜੰਞ ਲਿਜਾਣਾ ਹੈ ਹੁਣੇ ਈ ਕਹਿ ਦੇਵੋ ਵਈ!' ਘਰ ਦੇ ਉਸੇ ਵੇਲੇ ਜਾਂਞੀਆਂ ਨੂੰ ਲੈ ਜਾਣ ਲਈ ਸੁਨੇਹੇ ਭੇਜ ਦਿੰਦੇ ਹਨ 'ਦੇਖੋ ਬਈ ਫਿਰ ਨਾ ਕਹਿਣਾ ਕਿ ਪਹਿਲਾਂ ਦੱਸਿਆ ਨਹੀਂ ਸੀ ਆਪਣੇ ਲੀੜੇ ਕੱਪੜੇ ਹੁਣੇ ਤੋਂ ਹੀ ਸਮਵਾ ਲਵੋ, ਹਾਲੇ ਪੱਕਾ ਪਤਾ ਤਾਂ ਆਇਆ ਨਹੀਂ ਬਈ ਅਸਵਾਰੀਆਂ ਕਿਤਨੀਆਂ ਜਾਣੀਆਂ ਹਨ, ਪਰ ਦਸ ਪੰਦਰਾਂ ਤਾਂ ਸਮਝੋ ਫਿਰ ਵੀ ਆਪਣੇ ਨੱਕ ਲਈ ਲਿਚੱਲਣੀਆਂ ਈ ਪੈਣੀਆਂ ਹਨ, ਹੁਣੇ ਤੋਂ ਆਪਣੀਆਂ ਸਵਾਰੀਆਂ ਵੀ ਸ਼ਿੰਗਾਰ ਲੈਣੀਆਂ!'

ਜੰਞਾਂ ਚੜ੍ਹਣ ਵਾਲੇ ਸ਼ੌਕੀਨ ਮੁੰਡੇ ਇਸੇ ਦਿਨ ਤੋਂ ਤਿਆਰੀ ਸ਼ੁਰੂ ਕਰ ਦਿੰਦੇ ਹਨ। ਆਪੋ ਆਪਣੀਆਂ ਸਵਾਰੀਆਂ ਨੂੰ ਉਚੇਚੀਆਂ ਨਿਹਾਰੀਆਂ ਚਾਰਨੀਆਂ ਆਰੰਭ ਹੋ ਜਾਂਦੀਆਂ ਹਨ। ਇਹਨਾਂ ਜਾਂਞੀਆਂ ਵਿਚੋਂ ਕਈ ਇਸ ਖ਼ਿਆਲ ਨਾਲ ਕਿ ਪਿੰਡ ਵਲਗਣ ਵੇਲੇ ਜੇ ਮੇਰੀ ਸਵਾਰੀ ਤੇਜ਼ ਰਹੀ ਉਸ ਪਿੰਡ ਦੇ ਮੁੰਡੇ ਕੁੜੀਆਂ ਨੇ ਫੇਰ ਜਿੰਨਾਂ ਚਿਰ ਜੰਞ ਓਥੇ ਰਹੀ ਧਿਆਨ ਨਾਲ ਮੈਨੂੰ ਹੀ ਦੇਖਣਾ ਹੋਇਆ? ਜੰਞ ਵਿਚ ਜਾ ਕੇ ਜਿਸ ਗੱਭਰੂ ਵਲ ਕੁੜੀਆਂ ਦੀਆਂ ਨਿਗਾਹਾਂ ਇਉਂ ਉੱਠਣ ਉਸ ਨਾਲੋਂ ਹੋਰ ਕੌਣ ਸੁਭਾਗਾ ਹੋ ਸਕਦਾ ਹੈ? ਕਈ ਮੁੰਡੇ ਇਸ ਗੱਲ ਕਰਕੇ ਵੀ ਬਣਨ ਠਣਨ ਉੱਤੇ ਜ਼ੋਰ ਲਾਉਂਦੇ ਰਹਿੰਦੇ ਹਨ, ਕਿ ਕੀ ਪਤਾ ਓਥੇ ਕਿਸੇ ਦੇ ਪਸੰਦ ਈ ਆ

ਜਾਈਏ ? ਫੇਰ ਸਾਕ ਕਰਨ ਵਾਲੇ ਮੁੰਡੇ ਦੀ ਬਹੂ ਨੂੰ ਵਿਚੋਲਣ ਈ ਬਣਾ ਲੈਣ ਕਿ ਸਾਡੀ ਕੁੜੀ ਦਾ ਫਲਾਣੇ ਮੁੰਡੇ ਨੂੰ ਸਾਕ ਕਰਾ ਦੇਹ। ਜਾਂ ਵਿਆਹ ਵਾਲਿਆਂ ਦੇ ਘਰ ਹੋਰ ਕੁੜੀ ਹੋਈ ਤਾਂ ਓਥੇ ਈ ਗੱਲ ਬਣ ਜਾਵੇ।' ਪੰਜੀਂ ਸੱਤੀਂ ਘਰੀਂ ਨਾਈ ਸੱਦਾ ਦੇ ਆਉਂਦਾ ਹੈ। 'ਬਾਬਾ ਵਿਆਹ ਵਾਲਿਆਂ ਦੇ ਦੋ ਘੜੀਆਂ ਆਇਓ ਉਹਨਾਂ ਨੇ ਸ਼ਗਨ ਭੇਜਣਾ ਹੈ।' ਇਸ ਤਰ੍ਹਾਂ ਕੁੜੀ ਪਿੰਡ ਦੀ ਪੰਚਾਇਤ ਦੀ ਛੋਟੀ ਜਿਹੀ ਸਬ-ਕਮੇਟੀ ਵਿਚ ਘਰ ਵਾਲੇ ਆਪਣਾ ਪਰਸਤਾਵ ਰਸਮੀ ਜਿਹੀ ਪਰਵਾਨਗੀ ਲਈ ਰੱਖ ਦਿੰਦੇ ਹਨ, ਜਿਸ ਦਾ ਇਕ ਤਰ੍ਹਾਂ ਪਾਂਧੇ ਵਲੋਂ ਪਹਿਲਾਂ ਈ 'ਆਰਡੀਨੈਂਸ' ਜਾਰੀ ਹੋ ਚੁੱਕਾ ਹੁੰਦਾ ਹੈ।

'ਨਗਰ ਖੇੜੇ ਦੇ ਸਹਾਰੇ ਸਾਹਾ ਵਿੱਢ ਬੈਠੇ ਹਾਂ ਜੀ, ਵਾਹਿਗੁਰੂ ਕੰਮ ਰਾਸ ਕਰੇ ਸਿਆਣੇ ਸਮਝ ਕੇ ਤੁਸਾਨੂੰ ਖੇਚਲ ਦਿਤੀ ਹੈ, ਬਈ ਜਿਹੜੀ ਗੱਲ ਪੰਚਾਇਤ ਨੇ ਕਹਿਣੀ ਐ ਓਹ ਲਗਨ ਭੇਜਣ ਵੇਲੇ ਆਖ ਭੇਜੀਏ, ਸੌ ਗੱਲਾਂ ਕਹਿਣ ਸਣਨ ਵਾਲੀਆਂ ਹੁੰਦੀਆਂ ਨੇ ਕੋਈ ਰਹਿ ਨਾ ਜਾਵੇ।' ਘਰ ਵਾਲੇ ਇਹ ਆਖ ਕੇ ਸਾਰੀ ਜ਼ਿਮੇਂਵਾਰੀ ਪੰਚਾਇਤ ਦੇ ਮੋਢਿਆਂ ਤੇ ਸੁੱਟ ਦਿੰਦੇ ਹਨ।

'ਆਪੋ ਆਪਣੀ ਪੁੱਜਤ ਦੀ ਗੱਲ ਵੀ ਹੁੰਦੀ ਹੈ। ਪਰ ਨਾਲੇ ਸਿਆਣੇ ਕਹਿੰਦੇ ਹੁੰਦੇ ਹਨ 'ਚਾਦਰ ਵੇਖ ਕੇ ਪੈਰ ਪਸਾਰਨੇ ਚਾਹੀਦੇ ਹਨ।' ਜਿੰਨੀ ਜੰਞ ਮੰਗਾਉਣੀ ਹੈ ਓਹ ਦੱਸ ਦੇਵੋ। ਜਿਹੜੀਆਂ ਪੰਜ ਸੱਤ ਸਵਾਰੀਆਂ ਅਗਲਿਆਂ ਨੇ ਲਿਆਉਣੀਆਂ ਹੋਈਆਂ ਓਹ ਲਈ ਆਉਣਗੇ, ਇਕ ਸਿਆਣਾ ਬਹਿਸ ਦਾ ਆਰੰਭ ਕਰਦਾ ਹੋਇਆ ਗੱਲ ਦੇ ਅਸਲੇ ਵੱਲ ਆਉਣ ਲਈ ਜ਼ੋਰ ਦੇ ਦਿੰਦਾ ਹੈ।

'ਮੈਂ ਤਾਂ ਕਹਿੰਦਾ ਹਾਂ ਪੱਚੀ ਆਦਮੀ ਜੰਞ ਦੇ ਕਹਿ ਭੇਜੋ, ਇਕ ਰੱਥ, ਇਕ ਗੱਡਾ, ਹੋਰ ਸਵਾਰੀ ਦੀ ਲੋੜ ਹੋਈ, ਇਕ ਅੱਧੀ ਗੱਡੀ ਲਈ ਆਉਣ, ਪੰਜ ਸਵਾਰੀਆਂ ਬਥੇਰੀਆਂ ਨੇ।' ਪੰਚਾਇਤ ਵਿਚੋਂ ਦੂਜਾ ਸਿਆਣਾ ਬੁੜ੍ਹਾ ਆਪਣੀ ਰਾਏ ਵੀਚਾਰ ਲਈ ਅੱਗੇ ਰੱਖ ਦਿੰਦਾ ਹੈ।

'ਦੇਖ ਲਓ ਭਾਈ! ਵਿਆਹ ਨਿੱਤ ਨਿੱਤ ਨਹੀਂ ਹੁੰਦੇ, ਕਲ੍ਹ ਨੂੰ ਅਗਲੇ ਇਹ ਨਾ ਕਹਿਣ ਬਈ ਅਸੀਂ ਆਪਣੇ ਰਿਸ਼ਤੇਦਾਰਾਂ ਨੂੰ ਵੀ ਘਰੇ ਛੱਡ ਕੇ ਆਏ ਸੀ ਪੰਜਾਂ ਦਸਾਂ ਬੰਦਿਆਂ ਦੇ ਵਾਧੇ ਘਾਟੇ ਦਾ ਕੁਝ ਨਹੀਂ ਹੁੰਦਾ, ਇਥੇ ਦੋ ਦਿਨ ਫਿਰ ਫਿਰਾ ਕੇ ਓਹ ਟੁੱਕ ਭੰਨ ਜਾਣਗੇ।' ਤੀਜਾ ਸਿਆਣਾ ਆਪਣੇ ਖਿਆਲਾਂ ਦਾ ਪ੍ਰਗਟਾਉ ਕਰ ਦਿੰਦਾ ਹੈ।

'ਕਿਰਪਿਆ! ਇਉਂ ਤਾਂ ਗੱਲਾਂ ਵਿਚੋਂ ਗੱਲਾਂ ਨਿਕਲਦੀਆਂ ਹੀ ਰਹਿੰਦੀਆਂ ਨੇ, ਫਿਰ ਕਹਿਣਗੇ ਸਾਡਾ ਪਹਿਲਾ ਵਿਆਹ ਹੈ ਜੇ ਪਿੰਡ ਵਿਚੋਂ ਘਰ ਘਰ ਦਾ ਇਕ ਇਕ ਜੀਅ ਨਹੀਂ ਲਿਜਾਣਾ ਤਾਂ ਅਸੀਂ ਸ਼ਰੀਕੇ ਦੇ ਘਰਾਂ ਨੂੰ ਕਿਵੇਂ ਛੱਡ ਸਕਦੇ ਹਾਂ ? ਪਹਿਲਾਂ

ਅਗਲਿਆਂ ਦੇ ਮੂੰਹ ਦੀ ਗਲ ਵੀ ਤਾਂ ਸੁੰਘਣੀ ਸੀ। ਇਕ ਹੋਰ ਮਹਾਂ ਸਿਆਣਾ ਆਪਣੀ ਸੱਚ ਮੁੱਚ ਸਿਆਣੀ ਰਾਏ ਦੇ ਕੇ ਸਭ ਦੀ ਤਵੱਜੋ ਆਪਣੇ ਵਲ ਖਿੱਚ ਲੈਂਦਾ ਹੈ।

'ਇਨ੍ਹਾਂ ਘਰ ਵਾਲਿਆਂ ਨੂੰ ਵੀ ਪੁੱਛ ਲਵੋ, ਆਹ ਵਿਚੋਲਾ ਵੀ ਬੈਠਾ ਹੈ, ਭਮਾ ਕਿਸੇ ਦੇ ਘਰ ਦਾ ਵਿਤ-ਵਾਦਰ ਪਿੰਡ ਤੋਂ ਭੁਲਿਆ ਨਹੀਂ ਹੁੰਦਾ, ਪਰ ਇਹੋ ਜਿਹੇ ਸਮਿਆਂ ਤੇ ਅਗਲੇ ਦੀ ਹੁੱਬ ਵੀ ਤਾਂ ਕੰਮ ਕਰਦੀ ਹੁੰਦੀ ਹੈ। 'ਹੱਛਾ! ਤੁਸੀਂ ਦੱਸੋ ਭਾਈ ਅਗਲਿਆਂ ਦੀ ਕੀ ਰਾਇ ਹੈ, ਵਿਚੋਲਾ ਕੀ ਕਹਿੰਦਾ ਹੈ ਤੇ ਤੁਸੀਂ ਵਿਆਹ ਤੇ ਕਿੰਨਾ ਕੁ ਖ਼ਰਚ-ਵਰਚ ਕਰਨਾ ਹੈ।' ਸਾਰਿਆਂ ਪੰਚਾਇਤੀ ਮੁਖੀਆਂ ਵਲੋਂ ਇਕ ਸਾਂਝਾ ਜਿਹਾ 'ਸਵਾਲਨਾਮਾ' ਘਰ ਵਾਲਿਆਂ ਦੇ ਅੱਗੇ ਰੱਖ ਦਿਤਾ ਜਾਂਦਾ ਹੈ।

ਮੁੰਡੇ ਵਾਲਿਆਂ ਬਾਰੇ ਸਭ ਨੂੰ ਪਤਾ ਈ ਹੁੰਦਾ ਹੈ ਵਈ ਓਹ ਤਾਂ ਵੱਧ ਤੋਂ ਵੱਧ ਜੰਞ ਲਿਆਉਣ ਨੂੰ ਕਹਿੰਦੇ ਈ ਰਹਿੰਦੇ ਹਨ, ਪਰ ਆਪਾਂ ਆਪਣਾ ਘਰ ਵੀ ਤਾਂ ਦੇਖਣਾ ਹੈ। ਜਿਹੜਾ ਪੰਚਾਇਤ ਫ਼ੈਸਲਾ ਕਰੇਗੀ ਮਨਾਉਣ ਵਿਚ ਜ਼ੋਰ ਲਾਵਾਂਗੇ' ਵਿਚੋਲਾ ਓਥੇ ਮੁੰਡੇ ਵਾਲਿਆਂ ਦਾ ਪੱਖ ਪ੍ਰਗਟ ਕਰਦਾ, ਧੀ ਵਾਲਿਆਂ ਨਾਲ ਹਮਦਰਦੀ ਵੀ ਦੱਸ ਦਿੰਦਾ ਹੈ।

ਜਿਵੇਂ ਚੇਤੂ ਦਾ ਪਿਉ ਕਹਿੰਦਾ ਹੈ ਮੈਂ ਤਾਂ ਕਹਿੰਦੀ ਆਂ, ਇਹ ਗੱਲ ਠੀਕ ਹੈ। ਆਹ! ਸਾਡਾ ਬੈਠਾ ਹੈ ਏਹ ਤੋਂ ਪੁੱਛ ਲਵੋ।' ਕੁੜੀ ਦੀ ਮਾਂ ਜੋ ਇਕ ਪਾਸੇ ਪੰਚਾਇਤ ਤੋਂ ਸ਼ਰਮਾਂਦੀ ਲੰਮਾ ਘੁੰਡ ਕੱਢੀ ਬੈਠੀ ਸਾਰੀਆਂ ਗੱਲਾਂ ਧਿਆਨ ਨਾਲ ਸੁਣ ਰਹੀ ਹੁੰਦੀ ਹੈ, 'ਸਿਆਣਿਆਂ' ਵਿਚੋਂ ਜਿਸ ਦੀ ਰਾਏ ਪਸੰਦ ਹੁੰਦੀ ਹੈ ਉਸ ਪਾਸੇ ਆਪਣ ਝੁਕਾਉ ਦੱਸ ਦਿੰਦੀ ਹੈ।

'ਦੇਖੋ ਜੀ ਆਪਣੇ ਕੋਲ ਤਾਂ ਕੰਨਿਆਂ ਦਾਨ ਤੋਂ ਬਿਨਾਂ ਹੋਰ ਕੁਝ ਨਹੀਂ। ਪਰ ਇਹ ਓਹਲਾ ਰੱਖਣ ਦੀ ਵੀ ਕੋਈ ਲੋੜ ਨਹੀਂ ਵਈ ਵਿਆਹ ਆਪਾਂ ਚੰਗਾ ਈ ਕਰਨਾ ਹੈ। ਨਾ ਏਨਾ ਮਾੜਾ ਈ ਕਿ ਅਗਲੇ ਸਾਰੀ ਉਮਰ ਕੁੜੀ ਨੂੰ ਤੁੱਖਣਾ ਦਿੰਦੇ ਰਹਿਣ, ਨਾ ਈ ਏਨਾ ਕੁਝ ਬਾਫਰ ਆਇਆ ਹੋਇਆ ਵਈ ਸਿਟਦੇ ਫਿਰੀਏ, ਬੱਸ ਉਨਾ ਕੁ ਜੀਹਦੇ ਨਾਲ ਨੱਕ-ਬੁੱਲ੍ਹ ਰਹਿ ਜਾਵੇ। ਕੁੜੀ ਦਾ ਪਿਓ ਲੁਕਵੇਂ ਢੰਗ ਨਾਲ ਆਪਣੀ ਹੁੱਬ ਦਸ ਦਿੰਦਾ ਹੈ।

'ਸਿੱਟਦਾ ਤਾਂ ਏਥੇ ਕਿਹੜਾ ਫਿਰਦਾ ਹੈ ਨਾਲੇ ਕਿਹੜਾ ਔਤਾਂ ਦੀ ਮਾਇਆ ਆਈ ਹੋਈ ਹੈ? ਸਭ ਜਾਣਦੇ ਨੇ ਵਈ ਇਨ੍ਹਾਂ ਦੇ ਲਾਣੇ ਨੇ ਕਿੰਨੀ ਜਾਨ ਮਾਰ ਮਾਰ ਕੇ ਚਾਰ ਪੈਸੇ ਜੋੜੇ ਨੇ। ਜੰਞ ਦੇ ਆਦਮੀ ੩੦ ਕਹੋ ਤਾਂ ਵੱਧ ਤੋਂ ਵੱਧ ਚਾਲੀ ਪੰਜਾਹ ਬੰਦੇ ਆ ਜਾਣਗੇ। ੧੦ ਸਵਾਰੀਆਂ ਆਖ ਦੇਵੋ, ਦੋ ਚਾਰ ਵੱਧ ਆ ਗਈਆਂ ਤੇ ਜੰਨ

ਦੀ ਸ਼ਾਨ ਈ ਬਣਨੀ ਐ। ਨਾਲੇ ਸਵਾਰੀ ਓਹੋ ਹੀ ਲਿਆਏਗਾ, ਜਿਸ ਨੇ ਤਿੰਨ ਚਾਰ ਸੌ ਖਰਚਿਆ ਹੋਊ, ਦੋ ਰੱਥ ਦੋ ਗੱਡੇ ਮੰਗਵਾ ਲਵੇ, ਗੱਡੀ ਦੀ ਗੱਲ ਛਡੋ, ਜੇ ਲੋੜ ਪਈ ਤਾਂ ਆਪੇ ਲੈ ਆਉਣਗੇ। ਅਜ ਕਲ ਗੱਡੀ ਕਿਹੜਾ ਮੰਗਵਾਉਂਦਾ ਹੈ. ਜਦੋਂ ਪਿੰਡ ਪਿੰਡ ਰਥ ਹੋ ਗਏ ਨੇ।' (ਪਰ ਹੁਣ ਤਾਂ ਰਥਾਂ ਦੀ ਥਾਵੇਂ ਵੀ ਮੋਟਰਾਂ ਹੋ ਗਈਆਂ ਹਨ)।

ਲੈ ਵਈ ਰਾਜਾ, ਹੁਣ ਪੰਚਾਇਤ ਦੀਆਂ ਗੱਲਾਂ ਤੇ ਸੁਣ ਲਈਆਂ ਹਨ ਪਰ ਗੱਲ ਪੱਕੀ ਕਰਕੇ ਆਈ : 'ਵਈ ਪੰਚਾਇਤ ਨੇ ਫੈਸਲਾ ਕੀਤਾ ਹੈ ਜੇ ਉਲੰਘਣਾ ਕੀਤੀ ਤਾਂ ਸਾਰੇ ਪਿੰਡ ਦੇ ਭਲੇ ਮੂੰਹਾਂ ਤੋਂ ਬੁਰੇ ਪੈਣਗੇ। ਜੇ ਤਾਂ ਇਹ ਪੰਚਾਇਤ ਪਾਂਧੇ ਤੋਂ ਚਿੱਠੀ ਲਿਖਵਾਉਣ ਵੇਲੇ ਜੁੜੀ ਹੁੰਦੀ ਹੈ ਤਾਂ ਉਸੇ ਦੀ ਲਿਖੀ ਲਗਨ ਦੀ ਚਿੱਠੀ ਵਿਚ ਸਭ ਗੱਲਾਂ ਲਿਖਵਾ ਦਿੰਦੀ ਹੈ। ਜੇ ਪਿਛੋਂ ਕਿਸੇ ਦਿਨ ਸਾਹਾ ਭੇਜਣ ਲਈ ਉਚੇਚਾ ਇਕੱਠ ਕੀਤਾ ਹੁੰਦਾ ਹੈ ਤਾਂ ਉਸ ਲਗਨ ਦੀ ਚਿੱਠੀ ਨਾਲ ਇਹ 'ਹਦਾਇਤਨਾਮਾ' ਧੀ ਵਾਲਿਆਂ ਦਾ ਵੀ ਭੇਜ ਦਿਤਾ ਜਾਂਦਾ ਹੈ। ਕਈ ਘਰ ਫੂਕ ਤਮਾਸ਼ਾ ਦੇਖਣ ਵਾਲੇ ਸਾਹੇ ਦੀ ਚਿੱਠੀ ਨਾਲ ਸਰ੍ਹੋਂ ਦੇ ਦਾਣਿਆਂ ਦੀ ਮੁੱਠੀ ਬੰਨ੍ਹ ਕੇ ਭੇਜ ਦਿੰਦੇ ਹਨ, ਜਿਸ ਦਾ ਮਤਲਬ ਹੁੰਦਾ ਹੈ ਕਿ ਜਿਤਨੀ ਮਰਜ਼ੀ ਹੈ ਅਣਗਿਣਤ ਬੰਦਿਆਂ ਦੀ ਜੰਞ ਲਦੀ ਅ ਵੋ।' ਫੈਸਲੇ ਤੋਂ ਪਿਛੋਂ ਚਿੱਠੀ ਲਿਖੀ ਜਾਂਦੀ ਹੈ ਜਿਸ ਨੂੰ ਪਾਂਧਾ ਜੀ, ਜੇ ਕੇਸਰ ਨਾ ਮਿਲੇ ਤਾਂ ਉਪਰ ਹਲਦੀ ਦੀ ਗੱਠੀ ਘਸਾ ਕੇ ਚਰਖੀਆਂ ਜਿਹੀਆਂ ਖਿੱਚਦੇ ਹੋਏ 'ਓਮ' ਲਿਖ ਕੇ ਹੇਠਾਂ ਇਕ ਯੰਤਰ ਵਾਂਗ ਲਕੀਰਾਂ ਵਾਹ ਕੇ ਇਉਂ ਲਿਖਦੇ ਹਨ :—

'ਲਿਖਤੁਮ ਪੰਚਾਇਤ ਸਰਬਤ ਪਿੰਡ ਨਿਹਾਲੂਵਾਲ ਦੀ। ਵਾਸਤੇ ਰੁਲੀਆ ਸਿੰਘ ਦੇ ਸਾਰੇ ਪਰਵਾਰ ਦੇ। ਸਾਰੀ ਪੰਚਾਇਤ ਅਤੇ ਪਰਵਾਰ ਵਲੋਂ ਦੋਵੇਂ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਬੁਲਾਈ ਵਾਚਣੀ ਜੀ : ਅੱਗੇ ਜੋਗ ਸਰਬੱਤ ਪੰਚਾਇਤ ਪਿੰਡ ਮਿੱਠੇਵਾਲ ਦੀ, ਘਰ ਰੂੜ ਸਿੰਘ ਦੇ ਚਿੱਠੀ ਪਹੁੰਚੇ ਜੀ। ਸਾਰੀ ਪੰਚਾਇਤ ਨਗਰ ਖੇੜੇ ਨੂੰ ਸਭ ਦੀ ਸਤਿ ਸ੍ਰੀ ਅਕਾਲ ਬੁਲਾਈ ਪਰਵਾਨ ਹੋਵੇ ਜੀ। ਅੱਗੇ ਸੂਰਤ ਅਹਿਵਾਲ ਇਹ ਹੈ ਕਿ ਰੁਲੀਆਂ ਸਿੰਘ ਦੀ ਲੜਕੀ 'ਮਲਕੀਤੋ' ਦਾ ਲਗਨ ਕੂੜਾ ਸਿੰਘ ਦੇ ਪੁੱਤਰ ਬੁੱਕਣ ਸਿੰਘ ਨਾਲ ਮਾਘ ਦੀ ਪੁੰਨਿਆ ਦਾ ਨਿਕਲਿਆ ਹੈ। ਚੌਦੇ ਨੂੰ ਰੋਟੀ ਹੈ, ਪੁੰਨਿਆਂ ਦੀ ਰਾਤ ਪਹਿਲੇ ਪੱਖ ਦੀਆਂ ਦੋ ਘੜੀਆਂ ਰਾਤ ਰਹਿੰਦੀ ਦੇ ਫੇਰੇ ਨੇ, ਲਗਨ ਪਰਵਾਨ ਕਰਨਾ ਜੀ। ਅਸੀਂ ਧੀ ਵਾਲੇ ਗਰੀਬਾਂ ਦਾ ਤੁਹਾਡੇ ਜਿਹੇ ਭਾਗਵਾਨਾਂ ਨਾਲ ਕੋਈ ਟਾਕਰਾ ਨਹੀਂ ਜੀ। ਗਰੀਬੀ ਦਾਅਵੇ ਨਾਲ ਹਥ ਬੰਨਕੇ ਬੇਨਤੀ ਹੈ ਲੜਕੇ ਦੇ ਨਾਲ ਘਰ ਦੇ ਚਾਰ ਬੰਦੇ ਭਮਾਲੀਆਂ ਲੈ ਜਾਣਾ। ਜੰਞ ਦੇ ਬੰਦੇ ਤੋਂ ਵਧ ਨਾ ਹੋਣ। ਸਾਡੇ ਵਿਚ ਹੋਰ ਪਰੋਖੋਂ ਨਹੀਂ ਹੈ ਜੀ। ਦੋ ਰਥ ਇਕ ਗੱਡਾ ਪੰਜ ਅਮਵਾਰੀਆਂ ਲਿਆਉਣੀਆਂ। ਸਾਡੇ ਘਰ ਕਿਸੇ ਦਾ

ਕਿਸੇ ਤਰ੍ਹਾਂ ਦਾ ਟੂੰਮ ਤਗਾਦਾ ਨਾਲ ਲੈ ਕੇ ਨਾ ਆਉਣਾ ਜੀ......।'

'ਇਹ ਕਾਹਨੂੰ ਲਿਖਦੇ ਓ ਜਦ ਅਗਲਿਆਂ ਨੇ ਜੰਞ ਬੰਨ੍ਹ ਕੇ ਆਉਣਾ ਹੈ ਲਿਆਉਣ ਦਿਓ ਚਾਰ ਨੱਕ ਕੰਨ ਜੋਗੀਆਂ।' ਕੁੜੀ ਦੀ ਮਾਂ ਕੋਲ ਬੈਠੀ ਬੋਲ ਪੈਂਦੀ ਹੈ।

ਤੂੰ ਚੁੱਪ ਵੀ ਕਰ ਚਿੱਠੀ ਲਿਖਣ ਵਿਚ ਐਵੇਂ ਖੱਲਰ ਨਹੀਂ ਪਾਈਦਾ ਹੁੰਦਾ, ਲਿਖਦੇ ਏਵੇਂ ਜਿਮੇਂ ਹੁੰਦੇ ਨੇ ਤੂੰ ਜਿਹੜਾ ਕਹਿਣਾ ਹੈ ਓਹ ਵਿਚੋਲੇ ਨੂੰ ਮੂੰਹ ਜ਼ਬਾਨੀ ਆਖ ਦਈਂ। ਘਰ ਵਾਲਾ ਸਵਾਣੀ ਨੂੰ ਸਮਝਾ ਕੇ, 'ਹੱਛਾ ਪ ਧਾਂ। ਜੀ ਦੱਸੋ ਕੀ ਲਿਖਿਆ ਹੈ: ਆਖ ਕੇ ਚਿੱਠੀ ਪੂਰੀ ਕਰਾਉਣ ਵੱਲ ਫਿਰ ਸਭ ਦੀ ਤਵੱਜੋ ਖਿੱਚ ਲੈਂਦਾ ਹੈ।

'ਸਾਡੇ ਘਰ ਬਿਨਾ ਲਾਵਾਂ ਵਾਲੇ ਕਪੜਿਆਂ ਦੇ ਹੋਰ ਕੁਝ ਨਾ ਲਿਆਉਣਾ ਜੀ। ਹੋਰ ਏਥੇ ਸਭ ਰਾਜ਼ੀ ਖ਼ੁਸ਼ੀ ਹਨ ਥੋਡੇ ਸਾਰੇ ਪਰਿਵਾਰ ਦੀ ਸਦਾ ਸੁਖ ਨੰਦ ਮੰਗਦੇ ਹਾਂ ਜੀ। ਥੋੜਾ ਲਿਖਿਆ ਵਾਹਲਾ ਕਰਕੇ ਜਾਨਣਾ ਜੀ! ਸਾਰੇ ਨਗਰ ਪਰਿਵਾਰ ਵਲੋਂ ਅਗੇ ਸਾਰੇ ਨਗਰ ਖੇੜੇ ਨੂੰ ਸਤਿ ਸ੍ਰੀ ਅਕਾਲ ਤੇ ਰਾਮ ਰਾਮ।'

ਲਗਨ ਲੈਕੇ ਜਾਣ ਵਾਲੇ ਦੇ ਘਰੋਂ ਟੁਰਨ ਵੇਲੇ ਚੰਗੇ ਸ਼ਗਨਾਂ ਦਾ ਖ਼ਾਸ ਖਿਆਲ ਰਖਿਆ ਜਾਂਦਾ ਹੈ ਕਿ ਇਸ ਦੇ ਘਰੋਂ ਬਾਹਰ ਪੈਰ ਧਰਨ ਵੇਲੇ ਕੋਈ ਛਿੱਕ ਨਾ ਮਾਰੇ, ਕੁੱਤੇ ਘਰੋਂ ਕੱਢ ਦਿਤੇ ਜਾਂਦੇ ਹਨ, ਕਿ ਕਿਧਰੇ ਇਹੋ ਹੀ ਕੰਨ ਖਾੜੱਕੇ ਦਾ ਡੌਰੂ ਸ਼ੁਰੂ ਨਾ ਕਰ ਦੇਣ, ਘਰ ਦਾ ਇਕ ਅੱਧਾ ਜੀ ਬੀਹੀ ਵਿਹੜੇ ਗੇੜਾ ਮਾਰ ਆਉਂਦਾ ਹੈ ਕਿ ਅੱਗੇ ਮੱਥੇ ਲੱਗਣ ਵਾਲੀ ਕਿਧਰੇ ਕੋਈ ਕੁਸ਼ਗਨੀ ਚੀਜ਼ ਤੇ ਨਹੀਂ ਆਉਂਦੀ ਜਾਂਦੀ ? 'ਲਾਈਨ ਕਲੀਅਰ' ਦਾ ਸਿੰਗਲ ਮਿਲਣ ਤੋਂ ਜਦੋਂ ਘਰੋਂ ਨਾਈ ਤੇ ਵਿਚੋਲਾ ਟੁਰਦੇ ਹਨ। ਅਗੇ ਨਿਕਲਦਿਆਂ ਨੂੰ ਹੀ ਘਰ ਦੀ ਜਾਂ ਸ਼ਰੀਕੇ ਵਿਚੋਂ, ਕੋਈ ਜ਼ਨਾਨੀ ਪਾਣੀ ਦਾ ਭਰਿਆ ਘੜਾ ਲੈ ਕੇ ਮਿਲਦੀ ਹੈ ਜਿਸ ਦਾ ਆਮ ਤੌਰ ਤੇ ਪਹਿਲਾਂ ਪਰਬੰਧ ਕੀਤਾ ਹੁੰਦਾ ਹੈ। ਪਿੰਡ ਦੀ ਜੂਹ ਤੱਕ ਘਰ ਦਾ ਇਕ ਮੋਹਰੀ ਬੰਦਾ ਲਗਨ ਦੇ ਕੇ ਆਉਣ ਵਾਲਿਆਂ ਨੂੰ ਛੱਡਣ ਜਾਂਦਾ ਹੈ। ਜੋ ਮੁੜ ਘਿੜ—ਇੰਨੀ ਜੰਞ ਆਵੇ, ਇੰਨੀਆਂ ਸਵਾਰੀਆਂ ਆਉਣ, ਤੇ ਹੋਰ ਗੱਲਾਂ ਕਰਦਾ ਜਾਂਦਾ ਹੈ। ਨਾਲੋਂ ਨਾਲ ਨਾਈ ਨੂੰ ਇਹ ਕਰਨਾ ਹੈ ਕਿ ਓਹ ਕਿਧਰੇ ਵਿਆਹ ਉਤੇ ਸਾਡੇ ਵਲੋਂ ਘੱਟ ਖਰਚ ਹੋਣ ਦੇ ਬਹਾਨੇ ਕੁੜੀ ਨੂੰ ਤਗਾਦਾ ਘੱਟ ਨਾ ਪਾਉਣ! ਤੂੰ ਕੁੜੀ ਦੀ ਮਾਂ ਦਾ ਨਾਉਂ ਲੈ ਕੇ ਆਖ ਦੇਵੀਂ' ਕਿ ਉਹਨੇ ਹਸਬੰਦ ਤੇ ਕੜਿਆਂ ਬਿਨਾਂ ਰਾਜੀ ਨਹੀਂ ਹੋਣਾ! ਜਦੋਂ ਉਹਨਾਂ ਨੇ ਵਿਆਹ ਤੇ ਸਾਰਾ ਜ਼ੋਰ ਲਾਉਣਾ ਹੈ, ਕੋਈ ਕਸਰ ਨਹੀਂ ਛੱਡਣੀ, ਉਹਨਾਂ ਦਾ ਸ਼ਰੀਕੇ ਵਿਚ ਨੱਕ ਰੱਖਣਾ ਹੁਣ ਤੁਹਾਡੇ ਹੱਥ ਈ ਹੈ। ਜੇ ਹੱਸ ਬੰਦ ਪਾ

ਦਿਤੇ ਤਾਂ ਭਵਾਂ ਖੜ੍ਹੇ ਪੈਰ ਪਰਬੰਧ ਕਰਨਾ ਪਵੇ, ਆਪਾਂ ਇਕ ਦੋ ਮੂਹਰੀਆਂ ਵੀ ਦੇ ਛੱਡਾਂਗੇ।

ਧੀ ਵਾਲਿਆਂ ਦਾ ਵਿਆਹ ਉਤੇ ਖ਼ਰਚ ਕਰਨ ਦਾ ਪ੍ਰਤੀਕਰਮ ਹੁੰਦਾ ਹੈ ਕਿ ਮੁੰਡੇ ਵਾਲੇ ਕੁੜੀ ਨੂੰ ਵੱਧ ਤੋਂ ਵੱਧ ਟੂੰਮਾਂ ਪਾਉਣ, ਜਿਸ ਦਾ ਅਸਰ ਉਸ ਦੇ ਪਾਸ ਟੂੰਮਾਂ ਹੋਣ ਕਰਕੇ ਧੀ ਦੇ ਭਵਿੱਖ ਉੱਤੇ ਡੂਘਾ ਪੈਂਦਾ ਹੈ।

ਨਾਈ ਸ਼ਗਨ ਦੀ ਚਿੱਠੀ ਲੈ ਕੇ ਪਹਿਲਾਂ ਵਿਚੋਲੇ ਦੇ ਰਿਸ਼ਤੇਦਾਰਾਂ ਜਾਂ ਕਿਸੇ ਸਾਂਝੀ ਠਾਹਰ ਵਾਲਿਆਂ ਦੇ ਘਰ ਕੁਝ ਚਿਰ ਬਿੱਸਮਣ (ਆਰਾਮ) ਲਈ ਬੈਠ ਜਾਂਦਾ ਹੈ। ਏਥੇ ਹੀ ਪੁੱਤ ਵਾਲਿਆਂ ਦਾ ਨਾਈ ਉਸ ਦੇ ਸਵਾਗਤ ਲਈ ਪੁੱਜ ਜਾਂਦਾ ਹੈ! ਪੁੱਤ ਵਾਲਿਆਂ ਦਾ ਨਾਈ ਝਟਾ-ਪਟ ਵਿਆਹ ਵਾਲੇ ਘਰ ਦੱਸ ਕੇ ਪਿੰਡ ਦੀ ਪੰਚਾਇਤ ਦੇ ਮੁਖੀਆਂ ਨੂੰ ਸੱਦਾ ਦੇ ਦਿੰਦਾ ਹੈ--"ਰੂੜ ਸਿੰਘ ਕੇ ਮੁੰਡੇ ਕਾ ਲਗਨ ਆਇਆ ਹੈ ਥੋੜੀ ਜਿਹੀ ਦੇਰ ਚਲਿਓ ਤਾਇਆ। ਸਾਹੇ ਦੀ ਚਿੱਠੀ ਲੈਣੀ ਹੈ।"

ਸਾਹੇ ਦੀ ਚਿੱਠੀ ਲੈਣ ਜਦੋਂ ਪਿੰਡ ਦੇ ਮੁਖੀ ਜੁੜਦੇ ਹਨ ਤਾਂ ਧੀ ਵਾਲਿਆਂ ਦੇ ਨਾਈ ਨੂੰ ਸੱਦਾ ਪਹੁੰਚ ਜਾਂਦਾ ਹੈ ਕਿ ਉਹ ਹੁਣ ਪਹੁੰਚ ਜਾਣ ਤੇ ਵਾਹ ਲਗਦਿਆਂ ਪੁੱਤ ਵਾਲਿਆਂ ਦਾ ਨਾਈ ਨਾਲ ਲੈ ਕੇ ਹੀ ਆਉਂਦਾ ਹੈ।

ਸਾਰੇ ਨੱਗਰ ਖੇੜੇ ਦੇ ਚੌਧਰੀ ਨੂੰ--ਜਿਹੋ ਜਿਹੇ ਬੰਦੇ ਦੇਖਦਾ ਹੈ,--ਰਾਮ ਰਾਮ ਜਾਂ ਸਤਿ ਸ੍ਰੀ ਅਕਾਲ ਆਖ ਕੇ ਭਾਈਚਾਰਾ ਬਰਾਦਰੀ ਦੇ ਇਕੱਠ ਵਿਚ ਬੈਠ ਜਾਂਦਾ ਹੈ। ਚਿੱਠੀ ਪੜ੍ਹਨ ਵਾਲੇ ਨੂੰ ਖੋਜ ਕਰਕੇ ਲਿਆਂਦਾ ਜਾਂਦਾ ਹੈ, ਜੋ ਇਹੋ ਜਿਹੇ ਵਿਆਹ ਸ਼ਾਦੀਆਂ ਦੀਆਂ ਚਿੱਠੀਆਂ ਪੜ੍ਹਨ ਦਾ ਅਭਿਆਸੀ ਹੁੰਦਾ ਹੈ। ਜੇ ਪਿੰਡ ਦਾ ਪਾਂਧਾ ਮਿਲੇ ਫਿਰ ਚਿੱਠੀ ਪੜ੍ਹਨਾ ਉਸ ਦਾ ਬੁਨਿਆਦੀ ਹੱਕ ਹੁੰਦਾ ਹੈ। ਜਿਸ ਦੀ ਪੜ੍ਹਾਈ ਦਾ ੧) ਰੁਪਇਆ ਲਾਗ ਵੀ ਹੁੰਦਾ ਹੈ। ਖ਼ੈਰ! ਚਿੱਠੀ ਭਾਵੇਂ ਕੋਈ ਪੜ੍ਹੇ ਉਸ ਦਾ ਬਿਨਾਂ ਵਿਤਕਰੇ ਗੜ ਦੀ ਰੋੜੀ ਨਾਲ ਮੂੰਹ ਮਿੱਠਾ ਕਰਾਉਣਾ ਜ਼ਰੂਰੀ ਹੈ। ਸਾਹੇ ਦੀ ਚਿੱਠੀ ਖੋਲ੍ਹਣਾ ਇਕ ਰਸਮ ਹੈ। ਸ਼ਗਨਾਂ ਵਾਲੀਆਂ ਵਸਤਾਂ--ਚਾਰ ਟਕੇ, ਚੌਲ, ਸ਼ੱਕਰ, ਹਲਦੀ ਦੀਆਂ ਗੱਠੀਆਂ--ਨਾਲ ਸ਼ਿੰਗਾਰੀ ਥਾਲੀ, ਪੁੱਤ ਵਾਲੇ ਸਭਾ ਵਿਚ ਰੱਖ ਦਿੰਦੇ ਹਨ ਜਿਸ ਵਿਚ ਧੀ ਵਾਲਿਆਂ ਦਾ ਨਾਈ ਖੰਮ੍ਹਣੀਆਂ ਨਾਲ ਲਪੇਟੀ ਚਿੱਠੀ ਟਿਕਾ ਦਿੰਦਾ ਹੈ।

ਚਿੱਠੀ ਪੜ੍ਹਨ ਵਾਲਾ ਬੜੇ ਬੜੇ-ਅਦਬ ਨਾਲ ਖੰਮ੍ਹਣੀਆਂ ਖੋਲ੍ਹ ਕੇ ਤਹਿਆਂ ਸਲਝਾਉਂਦਾ ਹੋਇਆ ਚਿੱਠੀ ਪੜ੍ਹ ਕੇ ਸੁਣਾ ਦਿੰਦਾ ਹੈ।

"ਕੋਈ ਹੋਰ ਮੂੰਹ ਜ਼ਬਾਨੀ ਗੱਲ ਰਾਜਾ ਜੀ।" ਘਰ ਵਾਲੇ ਚਿੱਠੀ ਸੁਣਨ ਪਿਛੋਂ ਪੁਛਦੇ ਹਨ।

"ਬੱਸ ਜੀ ਚਿੱਠੀ ਵਿਚ ਸਾਰਾ ਕੁਝ ਲਿਖਿਆ ਹੋਇਆ ਹੈ। ਬਾਕੀ ਸਾਰੀ ਪੰਚਾਇਤ ਨੇ ਨੱਗਰ ਦੀ ਪੰਚਾਇਤ ਨੂੰ ਰਾਮ ਰਾਮ ਬੁਲਾਈ ਹੈ। ਇਸ ਪਿਛੋਂ ਨਾਈ ਚਿੱਠੀ ਦੀ ਸਾਧਾਰਨ ਜਿਹੀ ਵਜਾਹਤ ਕਰ ਦਿੰਦਾ ਹੈ।

"ਜਿਸ ਨੇ ਕੰਨਿਆਂ ਦੇ ਦਿੱਤੀ ਉਹਨੇ ਬਾਕੀ ਕੀ ਰੱਖਿਆ, ਰਾਜਾ ਜੀ ਜਿਵੇਂ ਕਿਹਾ ਹੈ ਆਪਾ ਓਵੇਂ ਈ ਕਰਾਂਗੇ! ਵਾਧੂ ਜੇਵ ਦੀ ਆਪਾਂ ਕੀ ਹੋੜ ਹੱਕਣੀ ਹੈ—ਘਰ ਵਾਲਾ ਸਭਾ ਵਿਚ ਮਿਲੀਆਂ ਹਦਾਇਤਾਂ ਨੂੰ ਪੂਰਿਆਂ ਕਰਨ ਦੀ ਜ਼ਿਮੇਂਵਾਰੀ ਓਟ ਲੈਂਦਾ ਹੈ।" "ਜੇ ਚਾਰ ਬੰਦੇ ਵੱਧ ਚਲੇ ਗਏ ਘਾਬਰਨ ਦੀ ਕਿਹੜੀ ਗੱਲ ਹੈ ਵਿਚੋਲਾ ਬਥੇਰਾ ਤਕੜਾ ਹੈ ਆਪੇ ਸਾਂਭ ਸੰਭਾਈ ਹੋ ਜਾਊ।" ਕੋਲ ਬੈਠਾ ਕੋਈ ਸ਼ਰੀਕ ਆਪਣੀ ਸੁਣਾ ਦਿੰਦਾ ਹੈ।

"ਟੂੰਮ ਤਗਾਦੇ ਵਲੋਂ ਕਹਿ ਦੇਵੀਂ ਰਾਜਾ? ਅਸੀਂ ਕੋਈ ਕਸਰ ਨਹੀਂ ਛੱਡਣੀ। ਜਿਹੜਾ ਸਰਿਆ ਬਣਿਆ ਬਥੇਰਾ ਜ਼ੋਰ ਲਾਵਾਂਗੇ।"

"ਟੂੰਮਾਂ ਤੇ ਚੌਧਰੀ ਜੀ ਤੁਹਾਡੇ ਘਰ ਈ ਆ ਜਾਣੀਆਂ ਨੇ ਓਥੇ ਤਾਂ ਦੋ ਘੜੀਆਂ ਦਾ ਸੋਹਜ ਤੇ ਤੁਹਾਡੀ ਆਭਾ ਈ ਹੈ, ਸਾਨੂੰ ਤਾਂ ਬੱਸ ਤੁਹਾਡੀ ਸੋਭਾ ਦੀ ਈ ਲੋੜ ਹੈ। ਨਾਲੇ ਸੁੱਖ ਨਾਲ ਕੀ ਘਾਟਾ ਹੈ। ਵਾਹਿਗੁਰੂ ਨੇ ਬਥੇਰਾ ਕਝ ਬਖਸ਼ਿਆ ਹੈ, ਧਰ ਧਰ ਭੁੱਲੀਦਾ ਹੈ। ਚੰਗੇ ਘਰ ਕਿਹੜਾ ਗੁੱਝੇ ਰਹਿੰਦੇ ਨੇ। ਵਿਆਹ ਸ਼ਾਦੀਆਂ ਵੇਲੇ ਈ ਪਤਾ ਲਗਦੈ ਕਿ ਘਰ ਵਿਚ ਕਿੰਨੀ ਕੁ ਬੰਧਿਆਈ ਹੈ। ਨਾਲੇ ਚਲਦੇ ਘਰਾਂ ਦੇ ਤਾਂ ਭਾਂਡਿਆਂ ਦੀ ਘਰੋੜੀ ਵੀ ਮਾਣ ਨਹੀਂ ਹੁੰਦੀ, ਫਿਰ ਨਾਈ ਤੇ ਵਿਚੋਲੇ ਨੂੰ ਵੱਖਰਾ ਕਰਕੇ ਹੋਰ ਗੱਲਾਂ ਪੁੱਛੀਆ ਦੱਸੀਆਂ ਜਾਂਦੀਆਂ ਹਨ। ਚੰਗੇ ਮਿੱਠੇ ਥੰਧੇ ਤੇ ਤੜਕਵੀਂ ਦਾਲ ਸਬਜੀ ਨਾਲ ਰੋਟੀ ਖੁਆਈ ਜਾਂਦੀ ਹੈ। ਜੇ ਟੂੰਮਾਂ ਬਾਰੇ ਅਗੋਂ ਕੋਈ ਇਸ਼ਾਰਾ ਨਾ ਮਿਲੇ ਤਾਂ ਕਿਸੇ ਨਾ ਕਿਸੇ ਤਰੀਕੇ ਨਾਲ ਨਾਈ ਗੱਲ ਤੋਰ ਲੈਂਦਾ ਹੈ ਕਿ "ਅਸਾਡੇ ਚੌਧਰੀ ਨੇ ਤਾਂ ਕੁਝ ਨਹੀਂ ਕਿਹਾ, ਪਰ ਕੁੜੀ ਦੀ ਮਾਂ ਬਹੁਤ ਮਾਖਤੇ ਵਾਲੀ ਹੈ। ਉਹ ਕਹਿੰਦੀ ਸੀ 'ਜੇ ਹੱਸ ਬੰਦ ਤੇ ਕੜੇ ਲੈ ਕੇ ਨਾ ਆਈ ਤਾਂ ਮੇਰੇ ਤਾਂ ਸ਼ਰੀਕੇ ਵਿਚ ਕੱਖ ਨਹੀਂ ਰਹਿਣਾ।"

ਰੋਟੀ ਵੇਲੇ ਮੁੰਡੇ ਦੀ ਮਾਂ ਇਕ ਪਾਸਿਓਂ ਆਪਣੀਆਂ ਗੁੱਝੀਆਂ ਰਮਜ਼ਾਂ ਸੁੱਟਣ ਦਾ ਮੌਕਾ ਲੱਭ ਲੈਂਦੀ ਹੈ! 'ਹਸ ਬੰਦ ਤਾਂ ਕੀ, ਜਿਹੜੀ ਗੱਲ ਚੌਧਰਾਣੀ ਕਹੇਗੀ ਉਹ ਪੂਰੀ ਕਰਾਂਗੇ, ਪਰ ਇਹ ਦੇਖ ਲਵੋ ਫਿਰ ਉਹੋ ਜਿਹੀਆਂ ਨੂੰ ਉਹੋ ਜਿਹੇ ਹੋ ਕੇ ਈ ਮਿਲਣਾ ਪੈਂਦਾ ਹੈ। ਅਸੀਂ ਤਾਂ ਚੰਗਾ ਘਰਾਣਾ ਦੇਖਿਆ ਸੀ, ਨਹੀਂ ਸਾਕਾਂ ਵਾਲੇ ਤਾਂ ਬਥੇਰੇ ਫਿਰਦੇ ਸੀ। ਕੋਈ ਕਹਿੰਦਾ ਸੀ ਮੁੰਡੇ ਨੂੰ ਕੰਢਲਾ ਤੇ ਘੜੀ ਦੇਵਾਂਗੇ, ਕੋਈ ਕਹਿੰਦਾ ਸੀ ਪੰਜ ਤੁਰਦੀਆਂ ਮੂਹਰਰੀਆਂ ਤੋਂ ਬਿਨਾਂ ਹੋਰ ਜੋ ਸਰਿਆ

ਬਣਿਆਂ ਉਹ ਵੀ ਕਰਾਂਗੇ। ਅਸੀਂ ਤਾਂ ਬੱਸ ਘਰਾਣੇ ਦੀ ਧੀ ਵੇਖੀ ਹੈ ਤੇ ਇਕ ਆਹ ਵਿਚੋਲੇ ਦੀ ਸ਼ਹਿਦੀ। ਜੇ ਬੰਦਾ ਦੇਣ ਲੈਣ ਦੇ ਮਗਰ ਜਾਏ ਤਾਂ ਬਾਹਲਾ ਮੂੰਹ ਅੱਡੋ ਤੇ ਜਿਵੇਂ ਸਿਆਣੇ ਆਖਦੇ ਹੁੰਦੇ ਹਨ ਕਿ ਮੂੰਹ 'ਚ ਮੱਖੀਆਂ ਹੀ ਪੈਂਦੀਆਂ ਹਨ, ਇਉਂ ਲੋਭੀਆਂ ਨੂੰ ਸਾਕ ਸਕੀਰੀਆਂ ਥੋੜੇ ਮਿਲ ਜਾਂਦੇ ਹੁੰਦੇ ਹਨ।

"ਦੇਣ-ਲੈਣ" ਵਿਚ ਕੀ ਪਿਆ ਹੈ, ਇਹ ਤਾਂ ਸਭ ਦਿਖਾਵੇ ਦੀਆਂ ਗੱਲਾਂ ਹੁੰਦੀਆਂ ਹਨ। ਸਾਕ ਤਾਂ ਲੱਭੀਦਾ ਹੈ ਆਪਸ ਵਿਚ ਭਰੱਪਣ ਪਾਉਣ ਲਈ। ਜੇ ਫਿੱਕ ਈ ਪਾਉਣਾ ਹੋਵੇ ਤਾਂ ਭਾਵੇਂ ਕੋਈ ਕਿਸੇ ਗੱਲੋਂ ਤੜਿੰਗ ਹੋ ਜਾਵੇ।" ਵਿਚੋਲਾ ਆਪਣਾ ਫ਼ਰਜ਼ ਪੂਰਾ ਕਰਦਾ ਹੋਇਆ ਪੋਚਾ ਫੇਰ ਦਿੰਦਾ ਹੈ। ਨਾਈ ਸਭ ਦੀਆਂ ਗੱਲਾਂ ਧਿਆਨ ਨਾਲ ਸੁਣਦਾ ਰਹਿੰਦਾ ਹੈ ਤਾਂ ਜੁ ਇਸ ਵੇਲੇ ਵਰਤੀ ਟੋਨ ਦੀ ਅੱਗੇ ਠੀਕ ਰੀਪੋਰਟ ਕੀਤੀ ਜਾ ਸਕੇ। ਲਗਨ ਦੇਣ ਆਏ ਨਾਈ ਨੂੰ ਇਕ ਰੁਪਇਆ ਵਿਦਾਇਗੀ ਦਾ, ਇਕ ਰੁਪਇਆ ਪੰਚਾਇਤੀ ਰਾਹ-ਦਾਰੀ ਦਾ, ਇਕ ਕਪੜਾ, ਲੋਈ ਖੇਸ ਚਾਦਰਾਂ ਦਾ ਥਾਨ, ਜ਼ਰੂਰੀ ਦਿੱਤੇ ਜਾਂਦੇ ਹਨ। ਇਨ੍ਹਾਂ ਤੋਂ ਇਲਾਵਾ ਚਲਦੇ ਘਰਾਂ ਵਾਲੇ ਜਾਂ ਜਿਨ੍ਹਾਂ ਨੇ ਆਪਣੇ ਵਿਆਹ ਆਦਿ ਦੇ ਚੰਗੇ ਵਿਹਾਰ ਕਰਨ ਦਾ ਰੋਹਬ ਜਮਾਉਣਾ ਹੁੰਦਾ ਹੈ ਪੰਜ-ਸੱਤ ਜਾਂ ੧੧) ਰੁਪਈਏ ਹੋਰ ਦੇ ਕੇ—ਇਹ ਲਾਗ ਲੂਗ ਵਿਚ ਨਹੀਂ—ਇਹ ਤਾਂ ਰਾਜ਼ਾ! ਸਾਡੀ ਹੁੱਬ ਦੇ ਹਨ—ਨਾਈ ਨੂੰ ਤੋਰ ਦਿੱਤਾ ਜਾਂਦਾ ਹੈ। ਪੁੰਨ ਦੇ ਸਾਕਾਂ ਵਿਚ ਨਾਈ ਨੂੰ ਆਮ ਤੌਰ ਤੇ ਹਿਦਾਇਤ ਹੁੰਦੀ ਹੈ ਕਿ ਉਹ ਮੁੰਡੇ ਵਾਲਿਆਂ ਤੋਂ ਕੋਈ ਚੀਜ਼ ਨਾ ਲਵੇ ਜਿਹੜੀਆਂ ਚੀਜ਼ਾਂ ਉਹ ਦਿੰਦੇ ਹੋਣਗੇ, ਅਸੀਂ ਐਥੇ ਆਏ ਨੂੰ ਆਪਣੇ ਘਰੋਂ ਦੇ ਦੇਵਾਂਗੇ, ਧੀ ਵਾਲਿਆਂ ਦੇ ਇਸ ਭਰੋਸੇ ਤੇ ਚਲਦਾ ਹੋਇਆ ਜੇ ਹੋਰ ਚੀਜ਼ਾਂ ਮੋੜ ਦੇਵੇ ਤਾਂ ਇਕ 'ਵਿਦਾਇਗੀ' ਤੇ ਦੂਜੇ 'ਰਾਹਦਾਰੀ' ਦੇ ਇਕ ਰੁਪਏ ਦਾ ਫਿਰ ਵੀ ਹੁੰਦਾ ਹੈ। ਅਖੇ! ਇਹ ਪੰਚਾਇਤੀ ਚੀਜ਼ਾਂ ਹੁੰਦੀਆਂ ਹਨ। ਇਨ੍ਹਾਂ ਨਾਲ ਘਰਦਿਆਂ ਦਾ ਕੀ ਲਾਗਾ-ਦੇਗਾ। ਇਹ ਰੁਪਇਆ ਫੜਾਉਂਦੀ ਵੀ ਪੰਚਾਇਤ ਹੈ।

ਨਾਈ ਸਾਹੇ ਦਾ ਦਿਨ ਕੀ ਦੇ ਆਉਂਦਾ ਹੈ, ਅਗਲਿਆਂ ਲਈ ਖੁਸ਼ੀਆਂ ਦੇ ਮੰਦਰਾਂ ਦੇ ਬੂਹੇ ਖੋਲ੍ਹ ਆਉਂਦਾ ਹੈ। ਇਸੇ ਦਿਨ ਤੋਂ ਦੁਪਹਿਰਾਂ ਸ਼ਾਮਾਂ ਨੂੰ ਦੋਹੀਂ ਘਰੀਂ ਲੋਕ-ਗੀਤਾਂ ਦੇ ਸੰਮੇਲਨ ਲੱਗਣੇ ਸ਼ੁਰੂ ਹੋ ਜਾਂਦੇ ਹਨ। ਜਿਨ੍ਹਾਂ ਵਿਚ 'ਘੋੜੀਆਂ' ਤੇ ਦੂਜੇ ਲੰਮੇ ਸੁਹਾਗ ਦੇ ਗੀਤ, ਜਿਨ੍ਹਾਂ ਵਿਚੋਂ ਪੰਜਾਬ ਦੇ ਜੀਵਨ ਅਤੇ ਰੰਗ-ਰਸਿਆਂ ਦੀਆਂ ਕਥਾ-ਕਹਾਣੀਆਂ ਵੱਲ ਇਸ਼ਾਰੇ ਹੋਣ, ਗਾਏ ਜਾਂਦੇ ਹਨ।

## ਗੰਢਾਂ ਦੇਣੀਆਂ

ਵਿਆਹ ਸ਼ਾਦੀਆਂ ਵਿਚ ਵੱਡਾ ਕੰਮ ਹੁੰਦਾ ਹੈ ਨਾਈ ਰਾਹੀਂ ਸਾਕ ਨਾਤੇ ਨੂੰ ਤਿੱਥ ਦਾ ਪਤਾ ਦੇਣਾ, ਅਰਥਾਤ ਗੰਢਾਂ ਭੇਜਣੀਆਂ । ਲਿੱਪੀਆਂ ਦੇ ਖੋਜੀ ਦੱਸਦੇ ਹਨ ਕਿ ਜਦ ਹਾਲਾਂ ਅੱਖਰ ਨਹੀਂ ਬਣੇ ਸਨ, ਲੋਕੀ ਗੱਲਾਂ ਯਾਦ ਰੱਖਣ ਲਈ ਆਪਣੇ ਪਰਨੇ ਜਾਂ ਕਿਸੇ ਰੱਸੀ ਨੂੰ ਗੰਢਾਂ ਪਾ ਦਿੰਦੇ ਸਨ, ਤਾਂ ਜੁ ਉਸ ਗੰਢ ਨੂੰ ਦੇਖ ਕੇ ਯਾਦ ਆ ਜਾਵੇ, ਕਿ ਇਹ ਗੰਢ ਜਿਸ ਗੱਲ ਕਰਕੇ ਦਿਤੀ ਸੀ, ਕੀ ਉਹ ਇਕਰਾਰ ਪੂਰਾ ਹੋ ਗਿਆ ਹੈ ? ਵਿਆਹ ਸ਼ਾਦੀ ਦੇ ਦਿਨਾਂ ਦੀਆਂ ਤਿੱਥਾਂ ਦੱਸਣ ਲਈ ਨਾਈ ਅਗਲਿਆਂ ਘਰ ਵਾਲਿਆਂ ਦੇ ਕਿਸੇ ਮੁਖੀ ਜੀਅ ਦੇ ਸਾਫੇ ਜਾਂ ਪਰਨੇ ਨੂੰ ਜ਼ਰੂਰ ਗੰਢਾਂ ਪੁਆ ਕੇ ਹੀ ਆਉਂਦੇ ਹੋਣਗੇ ਤਾਂ ਜੁ ਮੁਕੱਰਰ ਦਿਨ ਤੇ ਉਹ ਵਿਆਹ ਤੇ ਆਉਣਾ ਨਾ ਭੁੱਲਣ । ਅਗਲਿਆਂ ਨੂੰ ਵੀ ਖੁਦ ਯਾਦ ਰੱਖਣ ਲਈ, ਕਿ ਕਿੱਥੇ ਕਿੱਥੇ ਜਾਣਾ ਤੇ ਕਿਹੜੀ ਤਿੱਥ ਅਗੇ ਦੱਸਣੀ ਹੈ, ਗੰਢਾਂ ਪਾਉਣ ਦੀ ਲੋੜ ਪੈਂਦੀ ਹੋਵੇਗੀ । ਖਾਸ ਕਰਕੇ ਅਜਿਹੇ ਮੌਕਿਆਂ ਉਤੇ ਜਦੋਂ ਇਕ ਨਾਈ ਨੂੰ ਆਪਣੇ ਕਈ ਕਈ ਜਜ਼ਮਾਨਾਂ ਦੇ ਵਿਆਹਵਾਂ ਦੀਆਂ ਤਿੱਥਾਂ ਇਕੋ ਚੱਕਰ ਵਿਚ ਦੱਸਣ ਦੀ ਲੋੜ ਆ ਵਾਪਰਦੀ ਹੋਵੇਗੀ ਤਾਕਿ ਇਕ ਦੀ ਤਿੱਥ ਕਿਧਰੇ ਦੂਜੇ ਦੇ ਰਿਸ਼ਤੇਦਾਰਾਂ ਨੂੰ ਨਾ ਦੱਸੀ ਜਾਵੇ, ਇਉਂ ਨਾਈ ਜ਼ਰੂਰ ਗੰਢਾਂ ਪੱਕੀਆਂ ਕਰਕੇ ਘਰੋਂ ਟੁਰਦਾ ਤੇ ਅੱਗੇ ਗੰਢਾਂ ਪਵਾ ਕੇ ਹੀ ਆਉਂਦਾ ਹੋਵੇਗਾ । ਮੇਰੇ ਪਿੰਡ, ਗੰਢ ਤੇ ਘੋਗਾ ਲਿਪੀਆਂ ਦੇ ਜ਼ਮਾਨੇ ਦੀ ਇਹ ਰੀਤ ਹੁਣ ਤਕ ਪਰਚੱਲਤ ਹੈ, ਆਮ ਤੌਰ ਤੇ ਨਾਈ ਬਿਨਾਂ ਕਿਸੇ ਚਿੱਠੀ-ਚੀਰੇ ਦੇ ਹੀ ਸਾਰਾ ਕੰਮ ਮੂੰਹ ਜ਼ਬਾਨੀ ਭੁਗਤਾ ਆਉਂਦਾ ਹੈ, ਜਿਸ ਦੇ ਕਈ ਵਾਰ ਗਲਤ ਨਤੀਜੇ ਵੀ ਨਿਕਲ ਆਉਂਦੇ ਹਨ ।

ਤਿੰਨ ਚਾਰ ਵਰ੍ਹਿਆਂ ਦੀ ਗੱਲ ਹੈ ਕਿ ਮੇਰੇ ਪਿੰਡ ਦਾ ਮੰਤੂ ਨਾਈ ਇਕ ਵਿਆਹ ਦੀਆਂ ਗੰਢਾਂ ਦੇਣ ਗਿਆ, ਚੌਦੇ ਦੀ ਰੋਟੀ, ਪੁੰਨਿਆਂ ਦੇ ਫੇਰੇ, ਏਕਮ ਨੂੰ ਜੰਞ ਦੀ ਵਿਦਾ-ਵਦਾਈ', ਦੇ ਮੁਕੱਰਰ ਅੱਖਰਾਂ ਵਿਚ ਸੂਚਨਾ ਦੇਣ ਦੀ ਥਾਂ ਭੁਲੇਖੇ ਨਾਲ ਕੁਝ ਰਿਸ਼ਤੇਦਾਰਾਂ, ਖਾਸ ਕਰ ਨਾਨਕਿਆਂ ਨੂੰ 'ਪੁੰਨਿਆਂ ਦੀ ਵਿਦਾ-ਵਿਦਾਈ ਚੌਦੇ ਦੇ ਫੇਰੇ ਤਿਰਾਉਦਸ਼ੀ ਦੀ ਰੋਟੀ ਦੱਸ ਆਇਆ ।'

ਵਿਆਹ ਵਾਲੇ ਘਰ ਜਦੋਂ ਇਕ ਦਿਨ ਪਹਿਲਾਂ ਹੀ ਨਾਨਕਾ ਮੇਲ ਬੰਬੀਹਾ ਬੁਲਾਉਂਦਾਂ ਖੇਰੂ ਪੁੱਟਦਾ ਆ ਪੁੱਜਿਆ ਤਾਂ ਘਰ ਵਾਲੇ ਹੈਰਾਨ ? ਕਿ ਇਹ ਨਾਨਕਾ ਮੇਲ ਇਕ ਦਿਨ ਪਹਿਲਾਂ ਹੀ ਕਿਉਂ ਆ ਗਿਆ ਹੈ ! ਉਹਨਾਂ ਹੌਲੀ ਕੁ ਦੇ ਕੇ ਜਦੋਂ ਪਤਾ ਕੀਤਾ, ਨਾਨਕਿਆਂ ਨੇ ਕਿਹਾ, ਅਸੀਂ ਤਾਂ ਜਿਵੇਂ ਗੰਢਾਂ ਦੇਣ ਵਾਲਾ ਨਾਈ

ਕਹਿ ਕੇ ਆਇਆ ਸੀ ਉਸੇ ਦਿਨ ਆਏ ਹਾਂ।' 'ਨਾਈ ਨੂੰ ਪੁਛਣ ਤੇ ਉਸ ਨੇ ਭੋਲਾ ਜਿਹਾ ਮੂੰਹ ਬਣਾ ਕੇ ਕਿਹਾ, 'ਗਲਤੀ ਹੋ ਗਈ ਹੋਊ, ਬੰਦਾ ਭੁੱਲਣ ਹਾਰ ਹੈ। ਨਾਲੇ ਮੈਂ ਤਾਂ ਕਈ ਵਾਰ ਕਿਹਾ ਹੈ ਵਈ, ਇਹ ਵਿਆਹ ਦੀਆਂ ਗੰਢਾਂ ਦੇਣੀਆਂ ਔਖੀਆਂ ਹੁੰਦੀਆਂ ਹਨ ਮੈਨੂੰ ਤਾਂ ਜਦੋਂ ਕਿਸੇ ਦੀ ਸੁਣਾਉਣੀ (ਮੌਤ ਦੀ ਖ਼ਬਰ) ਦੇਣੀ ਹੋਵੇ ਉਦੋਂ ਹੀ ਘੱਲਿਆ ਕਰੋ, ਬੰਦਾ ਇਕ ਗੱਲ ਵਿਚ ਸਭ ਕੁਝ ਮੁਕਾ ਦੇਂਦਾ ਹੈ ਕਿ ਫ਼ਲਾਣਾ, 'ਅਮਕੇ ਦਿਨ ਮਰਿਆ ਸੀ, ਧਿਮਕੇ ਦਿਨ ਦਾ ਵਾਹਰਾ ਹੈ, ਵਿਆਹ ਦੀਆਂ ਵੀਹ ਗਲਾਂ ਅਗਲਾ ਕਿਵੇਂ ਯਾਦ ਰਖੇ?'

'ਮੁਰਦਾ ਬੋਲੂ ਖੱਫਣ ਪਾੜੂ, ਕਾਹਨੂੰ ਇਸ ਨਿਭਾਗੇ ਨੂੰ ਛੇੜਦੇ ਹੋ, ਕੋਈ ਗਲ ਨਹੀਂ ਜੇ ਮੇਲ ਇਕ ਦਿਨ ਪਹਿਲਾਂ ਆ ਗਿਆ ਹੈ, ਕੰਮ ਧੰਦਾ ਕਰਾ ਦੇਵੇਗਾ, ਇਹ ਕੋਹੜੀ ਨਾਈ ਤਾਂ ਮਰਗਾਂ ਹੀ ਭਾਲਦਾ ਹੈ।' ਇਕ ਘਰ ਦੇ ਸਿਆਣੇ ਬੰਦੇ ਨੇ ਵਿਚ ਪੈ ਕੇ ਮਸਾਂ ਗਲ ਨਿਪਟਾਈ। ਕੀ ਪੁਰਾਣੀਆਂ ਰੀਤਾਂ ਉਤੇ ਚਲਣਾ ਖੰਡੇ ਦੀ ਧਾਰ ਤੇ ਚਲਣ ਵਾਲੀ ਗੱਲ ਨਹੀਂ?

ਵਿਆਹ ਤੋਂ ਦਸ ਪੰਦਰਾਂ ਦਿਨ ਪਹਿਲਾਂ ਸਾਰੇ ਰਿਸ਼ਤੇਦਾਰਾਂ ਦੇ ਘਰੀਂ ਜਾ ਕੇ ਨਾਈ ਗੰਢਾਂ ਦੇ ਆਉਂਦਾ ਹੈ, ਇਹ ਗੰਢਾਂ ਦੇਣ ਦਾ ਕੰਮ ਆਮ ਤੌਰ ਤੇ ਉਹ ਪੈਦਲ ਟੁਰ ਫਿਰ ਕੇ ਹੀ ਕਰਦਾ ਹੈ, ਕਈ ਵਾਰੀ ਕੋਈ ਕੋਈ ਨਾਈ ਘੋੜੀ ਵੀ ਰੱਖ ਲੈਂਦਾ ਸੀ। ਅੱਜ ਕੱਲ ਬਹੁਤ ਸਾਰੇ ਨਾਈਆਂ ਨੇ ਸਾਈਕਲ ਰੱਖ ਲਏ ਹਨ, ਪਰ ਮੇਰੇ ਪਿੰਡ ਦਾ ਸੰਤੂ ਨਾਈ ਹਾਲਾਂ ਵੀ ਪੈਦਲ ਹੀ ਜਾਂਦਾ ਹੈ। ਜਿਸ ਘਰ ਨਾਈ ਗੰਢ ਦਿੰਦਾ ਹੈ ਅਗੋਂ ਉਹ ਵਾਟ ਦਾ ਪੈਂਡਾ ਦੇਖ ਕੇ ਪਹਿਲਾਂ ਚੁਆਨੀ ਛੇ ਆਨੇ, ਅੱਠ ਆਨੇ, ਬਾਰਾਂ ਆਨੇ ਦਿੰਦੇ ਸਨ ਹੁਣ ਚੀਜ਼ਾਂ ਮਹਿੰਗੀਆਂ ਹੋਣ ਕਰਕੇ ਸਾਰੇ ਹੀ ਤਕਰੀਬਨ ਇਕ ਰੁਪਈਆ ਨਾਈ ਨੂੰ ਮਿਹਨਤਾਨੇ ਵਜੋਂ ਦੇ ਦਿੰਦੇ ਹਨ। ਖ਼ਾਸ ਖ਼ਾਸ ਰਿਸ਼ਤਿਆਂ ਵਾਲੇ ਸਾਕ, ਮਾਸੀ, ਨਾਨਕੇ, ਭੂਆ, ਵਿਚੋਂ ਜਿਸ ਦਾ ਜੀਅ ਵਧੇਰੇ ਹੀ ਰੀਝ ਪਵੇ, ਨਾਈ ਨੂੰ ਖੱਦਰ ਦਾ ਥਾਨ, ਚਾਦਰਾਂ ਜਾਂ ਖੇਸ ਦੀ ਤਹਿ ਮਾਰ ਕੇ ਉਸ ਉਤੇ ਰੁਪਈਆ ਰੱਖ ਦਿੰਦੇ ਹਨ, ਜੋ ਨਾਈ ਲਈ ਵੱਡੇ ਮਾਣ ਵਾਲੀ ਗੱਲ ਹੁੰਦੀ ਹੈ। ਗੰਢਾਂ ਦੇਣ ਵਾਲੇ ਨਾਈ ਨੂੰ ਮਿੱਠਾ ਥੰਧਾ ਪਾ ਕੇ ਰੋਟੀ ਖੁਆਉਣੀ ਆਉਂਦੇ ਨੂੰ ਸਣ-ਮਲਾਏ ਦੁੱਧ ਦਾ ਛੰਨਾ, ਜਿਸ ਦੀ ਥਾਂ ਅੱਜ ਕਲ ਚਾਹ ਨੇ ਲੈ ਲਈ ਹੈ, ਬੜੀ ਸਾਧਾਰਨ ਜਿਹੀ ਸੇਵਾ ਹੁੰਦੀ ਹੈ।

ਨਾਈ ਆਪਣੀ ਟਹਿਲ ਸੇਵਾ ਵਲ ਧਿਆਨ ਮਾਰ ਕੇ, ਜਿੰਨੀ ਕਿਸੇ ਨੇ ਵੱਧ ਕੀਤੀ ਹੁੰਦੀ ਹੈ ਉਤਨੇ ਵੱਧ ਜ਼ੋਰ ਨਾਲ ਆਖਦਾ ਹੈ—'ਵਿਆਹ ਤੇ ਬਚਾ ਬੱਚੀ ਜੀਓ ਜੀ ਆਇਓ, ਟੱਬਰ ਦਾ ਕੋਈ ਜੀਅ ਘਰ ਨਾ ਰਹੇ। ਉਹ ਕਹਿੰਦੇ ਸੀ ਵਈ,

ਇਹ ਗੱਲ ਜ਼ੋਰ ਨਾਲ ਆਖਣੀ।' ਕਈ ਥਾਈਂ ਜਿੰਨਾ ਟੂੰਮ-ਤਗਾਦਾ, ਨਿਉਂਦਰਾ-ਭਾਜੀ, ਵਿਆਹ ਵਾਲਿਆਂ ਦਾ ਅਗਲੇ ਵਲ ਬਣਦਾ ਹੁੰਦਾ ਹੈ ਉਸ ਦਾ ਵੇਰਵਾ ਦੱਸਣਾ ਵੀ ਉਸ ਦੀ ਸਿਆਣਪ ਹੁੰਦੀ ਹੈ। ਨਾਈ ਚੰਗੇ ਜਚਵੇਂ ਤਰੀਕੇ ਨਾਲ ਦੱਸਦਾ ਹੈ ਕਿ ਕੋਈ ਸਾਕਾਂ ਨਾਲੋਂ ਟੁਟ ਕੇ ਵੱਡਾ ਨਹੀਂ ਹੋ ਸਕਦਾ ਹੁੰਦਾ, ਔਖ ਸੌਖ ਲੰਘ ਜਾਂਦੀ ਹੈ ਟੁੱਟ ਕੇ ਨਹੀਂ ਬੈਠਣਾ ਚਾਹੀਦਾ। ਅਗਲਿਆ ਦਾ ਜੇਹੜਾ ਤੁਹਾਡੇ ਵਲ ਨਿਕਲਦਾ ਹੈ ਉਹ ਤਾਂ ਦੇਣਾ ਜ਼ਰੂਰੀ ਹੈ ਹੀ ਤੇ ਜੇ ਅੱਗੇ ਨੂੰ ਵਰਤ ਵਰਤਾਵਾ ਜਾਰੀ ਰੱਖਣਾ ਹੈ ਤਾਂ ਉਸ ਤੋਂ ਵੱਧ ਨਿਉਂਦਾ ਪਾਉਣਾ ਚਾਹੀਦਾ ਹੈ। ਖ਼ਬਰੇ ਕਿੰਨੇ ਵਰ੍ਹਿਆਂ ਪਿਛੋਂ ਦਿਨ ਆਇਆ ਹੈ ਹੁਣ ਮੂੰਹ ਨਹੀਂ ਲੁਕੋਣਾ ਚਾਹੀਦਾ, ਵਰਤਦਿਆਂ ਦੇ ਸਾਕ ਵਾਹੁੰਦਿਆਂ ਦੀਆਂ ਭੋਆਂ ਹੁੰਦੀਆਂ ਹਨ।' ਆਦਿ ਪਰੇਰਨਾ ਦੇ ਆਉਂਦਾ ਹੈ। ਨਾਈ ਆਪਣੀ ਖੰਮਣੀ (ਮੌਲੀ) ਨੂੰ ਪਾਈਆਂ ਗੰਢਾਂ, ਜਿਥੋਂ ਜਿਥੋਂ ਲੰਘਦਾ ਜਾਂਦਾ ਹੈ ਖੋਲ੍ਹਦਾ ਹੋਇਆ ਚਾਰ ਪੰਜਾਂ ਦਿਨਾਂ ਵਿਚ ਸਾਰੇ ਸਾਕ ਨਾਤਿਆਂ ਦੀ ਖਬਰਸਾਰ ਤੇ ਉਨ੍ਹਾਂ ਵਲੋਂ ਪਾਏ ਜਾਣ ਵਾਲੇ ਟੂੰਮ-ਤਗਾਦੇ ਤੇ ਵਿਆਹ ਤੇ ਖ਼ਰਚ ਵਰਚ ਕਰਨ ਦੀ ਸੂੰਹ ਕੱਢ ਕੇ ਵਿਆਹ ਵਾਲਿਆਂ ਅੱਗੇ ਆਪਣੀ ਰੀਪੋਰਟ ਪੇਸ਼ ਕਰਕੇ ਗੰਢਾਂ ਦੇਣ ਦਾ ਫ਼ਰਜ਼ ਪੂਰਾ ਕਰ ਦਿੰਦਾ ਹੈ।

## ਚੱਕੀਆਂ ਲਾਉਣੀਆਂ

ਵਿਆਹ ਤੋਂ ਸੱਤ, ਨੌਂ ਜਾਂ ਗਿਆਰਾਂ ਦਿਨ ਪਹਿਲਾਂ ਚੱਕੀਆਂ ਲਾਉਣ ਦੀ ਰਸਮ ਕੀਤੀ ਜਾਂਦੀ ਹੈ, ਇਹ ਰਸਮ, ਵਿਆਹ ਦਾ ਇਕ ਤਰ੍ਹਾਂ ਅਰੰਭਕ ਮਹੂਰਤ ਹੁੰਦਾ ਹੈ :

"ਸੱਤ ਸੁਹਾਗਣਾਂ ਸੱਤ ਗਲੇ ਚੱਕੀ ਹੱਥ ਲੁਆ।"

ਗਲੀ ਗੁਆਂਢ ਤੇ ਸ਼ਰੀਕੇ ਦੇ ਘਰਾਂ ਚੋਂ ਸੱਤ ਸੁਹਾਗਣ ਸੱਦ ਕੇ ਸੱਤਾਂ ਤੋਂ ਹੀ ਚੱਕੀ ਵਿਚ ਗਲ੍ਹਾ ਪੁਆਇਆ ਜਾਂਦਾ ਹੈ, ਇਸ ਰਸਮ ਲਈ ਆਮ ਤੌਰ ਤੇ ਮਾਹਾਂ ਦੀ ਦਾਲ ਚੁਣੀ ਜਾਂਦੀ ਹੈ, ਜਿਸ ਨੂੰ ਪਹਿਲਾਂ ਸੱਤ ਜਣੀਆਂ ਉੱਖਲੀ ਵਿਚ ਪਾ ਕੇ ਛੁਲਕਦੀਆਂ, ਛੱਜ ਨਾਲ ਛਟਦੀਆਂ ਹਨ। ਛੱਜ ਵਿਚ ਤਾਂ ਭਾਵੇਂ ਵਾਰੋ ਵਾਰੀ ਛੱਟ ਲੈਣ ਪਰ ਛੁਲਕਣ ਵੇਲੇ ਮੂਹਲੇ ਨੂੰ ਸੱਤੇ ਸੁਹਾਗਣਾਂ ਆਪਣੇ ਹੱਥ ਲਾਉਣੇ ਚੰਗਾ ਸ਼ਗਨ ਸਮਝਦੀਆਂ ਹਨ। ਆਂਢ ਗੁਆਂਢ ਦੇ ਘਰਾਂ ਤੋਂ ਸੱਤ ਚੱਕੀਆਂ ਇਕੱਠੀਆ ਕੀਤੀਆਂ ਜਾਂਦੀਆਂ ਹਨ, ਇਹ ਚੱਕੀਆਂ ਆਮ ਤੌਰ ਤੇ ਵਿਆਹ ਵਾਲਿਆਂ ਦਾ ਚਮਾਰ ਜਾਂ ਚਮਾਰੀ ਚੁੱਕ ਕੇ ਲਿਆਉਂਦੇ ਹਨ। ਸੱਤ ਚੱਕੀਆਂ ਇਕ ਸਬਾਤ (ਕਮਰੇ) ਵਿਚ ਬੀੜ ਕੇ ਸੱਤੇ ਜਣੀਆਂ, ਇਕ ਇਕ ਚੱਕੀ, ਵਿਚ ਸੱਤ ਸੱਤ ਮੁੱਠੀਆਂ ਦਾਣਿਆ

ਦੀਆਂ ਪਾ ਕੇ, ਪਹਿਲਾਂ, ਇਕੱਠੀਆਂ ਪੀਹਣਾ ਆਰੰਭਦੀਆਂ ਹਨ, ਫਿਰ ਇਕ ਇਕ ਚੱਕੀ ਨੂੰ ਇਕ ਇਕ ਜਣੀ ਸੰਭਾਲ ਕੇ ਸੱਤ ਸੱਤ ਮੁਠੀਆਂ ਪਾ ਕੇ, ਜੇ ਵੱਧ ਨਹੀਂ ਤਾਂ ਸੱਤ ਗੇੜੇ ਜ਼ਰੂਰ ਦਿੰਦੀ ਹੈ । ਇਉਂ ਵਿਆਹ ਵਿਚ ਖਰਚ ਹੋਣ ਵਾਲੇ ਆਟੇ-ਕੋਟੇ ਲਈ ਪੀਹਣਾ ਆਰੰਭ ਹੋ ਜਾਂਦਾ ਹੈ । ਪਹਿਲਾਂ ਮਾਂਹ ਦੀ ਦਾਲ ਦੀਆਂ ਵੜੀਆਂ ਟੁੱਕਦੀਆਂ ਹਨ, ਪਹਿਲੀ ਵੜੀ ਵਿਚ ਥੋੜੀ ਜਿਹੀ ਦੱਭ ਤੇ ਖੰਮਣੀ ਪਾ ਦਿੰਦੀਆਂ ਹਨ, ਅਖੇ ਇਹ ਸ਼ਗਨ ਹੁੰਦਾ ਹੈ, ਚੱਕੀਆਂ ਲੱਗਣ ਪਿਛੋਂ ਸ਼ਰੀਕੇ ਦੀਆਂ ਸੁਆਣੀਆਂ ਜਿੰਨੀ ਜਿੰਨੀ ਅਗਲਿਆਂ ਦੇ ਸਿਰ ਵੀਹੜੀ ਚੜ੍ਹੀ ਹੁੰਦੀ ਹੈ—ਸਵਾ ਮਣ, ਇਕ ਮਣ, ਤੀਹ ਜਾਂ ਵੀਹ ਸੇਰ ਪੀਹਣ ਜੁਖਵਾ ਲੈਂਦੀਆਂ ਹਨ । ਪਹਿਲਾਂ ਤਾਂ ਸਭ ਵਿਆਹ ਵਾਲਿਆਂ ਦੇ ਘਰ ਹੀ ਗੀਤਾਂ ਦੀ ਗੁੰਜਾਰ ਵਿਚ ਪੀਹਣ ਆਉਂਦੀਆਂ ਸਨ, ਫਿਰ ਦਾਣੇ ਘਰੀਂ ਲਿਜਾ ਕੇ ਪੀ ਕੇ ਦੇ ਜਾਂਦੀਆਂ ਰਹੀਆਂ, ਅੱਜ ਕਲ੍ਹ ਰਸਮੀ ਚੱਕੀਆਂ ਲਾਉਣ ਪਿਛੋਂ ਵਿਆਹ ਵਾਲੇ ਆਪ ਹੀ ਮਸ਼ੀਨ ਜਾਂ ਨੇੜੇ ਦੇ ਘਰਾਟਾਂ ਤੋਂ ਇਕੇ ਦਿਨ ਇਕੱਠਾ ਆਟਾ ਪਿਹਾ ਲਿਆਉਂਦੇ ਹਨ ।

ਚੱਕੀਆਂ ਲਾਉਣ ਵਾਲੇ ਦਿਨ ਮੱਕੀ ਕਣਕ ਜਾਂ ਛੋਲਿਆਂ ਦੀਆਂ ਬੱਕਲੀਆਂ ਵੰਡੀਆਂ ਜਾਂਦੀਆਂ ਤੇ ਨਾਲੋਂ ਨਾਲ ਗੀਤ ਗਾਏ ਜਾਂਦੇ ਹਨ ।

ਕਿਥੋਂ ਲਿਆਂਦੀ ਚੱਕੀ ਨੀ ਰਾਣੀਏ ਕਿਥੋਂ ਲਿਆਂਦਾ ਹੱਥਾ ।
ਧੁਰ ਲਾਹੌਰੋਂ ਚੱਕੀ ਲਿਆਂਦੀ ਪਟਿਆਲਿਓਂ ਲਿਆਂਦਾ ਹੱਥਾ ।

ਗੀਤ ਵਿਚ ਵੈਸੇ ਹੀ ਪੂਰਬ-ਪੱਛਮ ਦਾ ਮੇਲ ਕਰਾਉਣ ਲਈ ਲਾਹੌਰ ਤੇ ਪਟਿਆਲੇ ਦਾ ਨਾਂ ਭਰ ਦਿਤੇ ਹਨ, ਜਾਂ ਇਉਂ ਸਮਝੋ ਇਨ੍ਹਾਂ ਸ਼ਹਿਰਾਂ ਦੀ ਸ਼ੋਹਰਤ ਦਾ ਨਾਜਾਇਜ਼ ਲਾਭ ਉਠਾਇਆ ਗਿਆ ਹੈ, ਨਹੀਂ ਲਾਹੌਰ ਕਿਹੜੀ ਪੱਥਰਾਂ ਦੀ ਖਾਣ ਸੀ ਤੇ ਪਟਿਆਲੇ ਹੱਥਿਆਂ ਦਾ ਕਿਹੜਾ ਕਾਰਖਾਨਾ ?

ਚੱਕੀਆਂ ਲਾਉਣ ਵੇਲੇ ਇਹ ਗੀਤ ਖਾਸ ਠਰ੍ਹਮੇ ਤੇ ਲੰਮੀ ਹੇਕ ਨਾਲ ਗਾਇਆ ਜਾਂਦਾ ਹੈ—

ਚਹੁੰ ਮੋਠੀ ਚਾਰ ਚਾਵਲੀ ਰਲ ਮਿਲ ਕਾਜ ਰਚਾਇਆ,
ਇਸ ਵੱਡੇ ਪਰਿਵਾਰ ਨੇ ਰਲ ਮਿਲ ਕਾਜ ਸੁਹਾਇਆ,
ਚਹੁੰ ਭਾਈ ਚਹੁੰ ਭੈਣੀ ਰਲ ਮਿਲ ਕਾਜ ਰਚਾਇਆ,
ਮੀਂਹ ਵੀ ਆਇਆ ਵ੍ਹਾ ਵੀ ਆਈ ਕਣੀਆਂ ਕਿਧਰੋਂ ਆਈਆਂ ।
ਮੀਂਹ ਵੀ ਆਇਆ ਕਣੀਆਂ ਵੀ ਆਈਆਂ ਰੁਤ ਸੁਹਾਣੀ ਆਈ ।
ਚਹੁੰ ਮੋਠੀ ਚੌਂਹ ਚਾਵਲੀ ਰਲ ਮਿਲ ਕਾਜ ਰਚਾਇਆ,
ਇਸ ਵੱਡੇ ਪਰਵਾਰ ਨੇ ਰਲ ਮਿਲ ਕਾਜ ਰਚਾਇਆ ।

ਵੱਖੋ ਵੱਖਰੀਆਂ ਗੁਆਢਣਾਂ ਤੇ ਸ਼ਰੀਕ ਨੇ ਜਿਹੜੇ ਦਾਣੇ ਪੀਹਣ ਲਈ ਲਏ ਹੁੰਦੇ ਹਨ, ਉਨ੍ਹਾਂ ਦਾ ਪੰਜ ਦਿਨ ਪਹਿਲਾਂ ਵਿਆਹ ਵਾਲਿਆਂ ਦੇ ਘਰ ਆਟਾ ਪਹੁੰਚਾਉਣਾ ਜ਼ਰੂਰੀ ਹੁੰਦਾ ਹੈ, ਇਸ ਲਈ ਕੋਠੀ ਦੀ ਇਕ ਰਸਮ ਕਾਇਮ ਕਰ ਲਈ ਹੈ, ਸਭ ਸੁਆਣੀਆਂ, ਜੋ ਇਸ ਵਿਧਾਨ ਵਿਚ ਨਵੇਂ ਜ਼ਮਾਨੇ ਦੀਆਂ ਹੋਈਆਂ ਸੋਧਾਂ ਮੁਤਾਬਕ ਘਰੀਂ ਦਾਣੇ ਲਿਜਾ ਕੇ, ਨਾ ਵੀ ਪੀਹਣ ਤਾਂ ਆਪਣੇ ਘਰਾਂ ਵਿਚੋਂ ਥਾਲੀਆਂ ਜਾਂ ਪਰਾਤਾਂ ਵਿਚ ਪੰਜ ਦਸ ਸੇਰ ਆਟਾ ਵਿਆਹ ਵਾਲੇ ਘਰ ਦੀ ਕੋਠੀ ਵਿਚ ਪਾ ਜਾਂਦੀਆਂ ਹਨ। ਕਈ ਨਾਲ ਹੀ ਇਸ ਵੇਲੇ ਮਾਈਆਂ ਦੀ ਪੰਜੀਰੀ, ਜੇ ਚੰਗੀ ਨਾ ਬਣਾਈ ਜਾ ਸਕਦੀ ਹੋਵੇ ਕੱਚੇ-ਭੁੰਨੇ ਗੁੜ ਆਟੇ ਦੀਆਂ ਰੋੜੀਆਂ ਜਿਹੀਆਂ ਬਣਾ ਕੇ ਦੇ ਜਾਂਦੀਆਂ ਹਨ, ਇਉਂ ਕੋਠੀ ਆਟਾ ਵੀ ਪੈ ਜਾਣਾ ਦੀ ਗੱਲ ਵੀ ਹੋ ਜਾਂਦੀ ਹੈ ਤੇ ਗਲੀ ਮਹੱਲੇ ਦੀ ਸਾਂਝ ਭਿਆਲੀ ਵੀ ?

ਪਿੰਡ ਪਿੰਡ ਆਟੇ ਦੀਆਂ ਮਸ਼ੀਨਾਂ ਲੱਗ ਜਾਣ ਕਰ ਕੇ ਅੱਗੋਂ ਜੋ ਸਹਿਕਾਰੀ ਢੰਗ ਨਾਲ ਵਿਆਹ ਲਈ ਇਉਂ ਆਟੇ-ਦਾਲ ਦੀ ਸਮੱਗਰੀ ਇਕੱਤਰ ਹੁੰਦੀ ਸੀ ਅੱਜ ਕਲ੍ਹ ਉਹ ਇਕ ਰੀਤ ਬਣ ਕੇ ਰਹਿ ਗਈ ਹੈ। ਪਰ ਫਿਰ ਵੀ ਵਿਚਾਰਵਾਨ ਤੇ ਸਨਾਤਨੀ ਰੀਤਾਂ ਨਿਭਾਉਣ ਵਾਲੇ ਘਰਾਂ ਵਿਚ ਇਹ ਰੀਤ ਕਾਇਮ ਹੈ, ਮਾਂਹ ਦੀ ਥਾਂ ਚੱਕੀ ਵਿਚ ਜੌਂ ਤੇ ਹਲਦੀ ਮਿਲਾ ਕੇ ਵਟਨਾ ਪੀਹ ਲਿਆ ਜਾਂਦਾ ਹੈ। ਇਹ ਰਸਮ ਵਾਹ ਲਗਦੀ ਪਾਂਧਾ ਜੀ ਚੱਕੀਆਂ ਦੀ ਘੂਕਰ ਦੀ ਧੁਨੀ ਦੇ ਨਾਲ ਮੰਤਰ ਪਾਠ ਦੀਆਂ ਧੁਨਾਂ ਮਿਲਾ ਕੇ ਆਪਣੀ ਨਿਗਰਾਨੀ ਵਿਚ ਕਰਾਉਂਦੇ ਹਨ। ਜਾਂ ਇਉਂ ਕਹੋ ਇਸ ਤਰ੍ਹਾਂ ਵਿਆਹ ਦਾ ਉਦਘਾਟਨ ਪਾਂਧਾ ਜੀ ਖ਼ੁਦ ਕਰਦੇ ਹਨ। ਮਹੂਰਤ ਪਿਛੋਂ ਤੇਲ ਦੀਆਂ ਪੀੜ੍ਹੀਆਂ, ਕੜਾਹੀਆਂ ਚੜ੍ਹ ਜਾਂਦੀਆਂ ਹਨ ਜਿਨ੍ਹਾਂ ਤੇ ਕੜਾਹੇ ਬੀੜ ਕੇ ਪਕੌੜੇ ਤਲੇ ਜਾਂਦੇ ਹਨ, ਫਿਰ ਉਨ੍ਹਾਂ ਚੂਰਾਂ ਤੇ ਹੀ ਲੱਡੂ ਵੱਟਣੇ ਅਰੰਭ ਹੋ ਜਾਂਦੇ ਹਨ। ਵਿਆਹ ਦੇ ਇਸ ਮਹੂਰਤ ਜਾਂ ਉਦਘਾਟਨ ਹੋਣ ਪਿਛੋਂ ਦੁਪਹਿਰਾਂ ਸ਼ਾਮਾਂ ਨੂੰ ਗਲੀ-ਮਹੱਲੇ ਦੀਆਂ ਕੁੜੀਆਂ ਤੇ ਸੁਆਣੀਆਂ ਜੁੜ ਕੇ ਸੁਹਾਗ ਦੇ ਗੀਤ ਗਾਉਂਦੀਆਂ ਹਨ, ਜਿਨ੍ਹਾਂ ਦਾ ਮਜ਼ਮੂਨ, ਇਸਤਰੀ ਪੱਖੀ ਹੁੰਦਾ ਹੈ, ਇਨ੍ਹਾਂ ਵਿਚ ਛੋਟੇ ਕਾਲੇ ਜਾਂ ਬੁੱਢੜੇ ਪਤੀ ਸਹੇੜਨ ਵਾਲੇ ਮਾਪਿਆਂ, ਵਿਚੋਲਿਆਂ ਦੀ ਖਬਰ ਲੈਣ ਤੋਂ ਇਲਾਵਾ, ਇਸਤਰੀ ਜਾਤੀ ਦੇ ਸਮੇਂ ਸਮੇਂ ਦੇ ਪਿਆਰ, ਪ੍ਰੀਤ-ਵਿਛੋੜੇ, ਵਰ ਲੱਭਣ ਦੀਆਂ ਰੀਝਾਂ ਤੇ ਜ਼ਿੰਦਗੀ ਤੇ ਅਨਿਕ ਭਾਂਤੀ ਹਾਵਾਂ ਭਾਵਾਂ ਦੁਖਾਂ ਸੁੱਖਾਂ ਦਾ ਰੁਮਾਂਚਕ ਢੰਗ ਨਾਲ ਬਿਰਹੋਂ-ਭਿੰਨਾ ਵਰਨਣ ਕੀਤਾ ਹੁੰਦਾ ਹੈ।

ਲੰਮੀਆਂ ਹੇਕਾਂ ਦੀ ਧੁਨ ਵਿਚ ਟਿਕੀ ਰਾਤ ਤੇ ਕਈ ਵਾਰ ਮੱਘਦੇ ਦੁਪਹਿਰਿਆਂ ਨੂੰ ਇਹ ਗੀਤ ਅਜੇਹੀ ਬੈਠਵੀਂ ਲੈਅ ਵਿਚ ਗਾਏ ਜਾਂਦੇ ਹਨ ਕਿ ਇਨ੍ਹਾਂ ਦੀ ਹੇਕ ਦੀ

ਲਯ ਵਿਚ ਸ਼ਾਂਤੀ ਤੇ ਸੰਗੀਤ ਭਰਿਆ ਆਪਣਾ ਵਾਯੂ ਮੰਡਲ ਆਪ ਹੀ ਰਚ ਲੈਣ ਦੀ ਸਮਰਥਾ ਆ ਜਾਂਦੀ ਹੈ—

ਲੰਬੀਏ ਨੀ ਲੰਬੀਏ, ਛੈਲ ਛਬੀਲੇ, ਖੰਜੂਰੇ
ਕਿਨਿ ਵਰ ਟੋਲਿਆ ਨੀ ਦੂਰੇ ਹੇ—ਹੇ—,
ਬਾਬਲ ਤਾਂ ਮੇਰਾ ਦੇਸਾਂ ਦਾ ਰਾਜਾ, ਪੰਚਾਂ ਦਾ ਮੋਹਰੀ,
ਓਨ ਵਰ ਟੋਲਿਆ ਨੀ ਦੂਰੇ ਹੇ—ਹੇ—,
ਵੀਰਨ ਤਾਂ ਮੇਰਾ ਦੇਸਾਂ ਦਾ ਰਾਜਾ, ਪੰਚਾਂ ਦਾ ਮੋਹਰੀ,
ਜਿਨ ਵਰ ਟੋਲਿਆ ਨੀ ਦੂਰੇ ਹੇ—ਹੇ—,

ਵਿਆਹ ਤੋਂ ਪਹਿਲਾਂ ਕੁੜੀਆਂ ਵਿਚ-ਸ਼ਾਇਦ ਅਣਭੋਲਤਾ ਕਾਰਨ-ਵਿਆਹ ਨਾ ਕਰਾਉਣ ਦੀ ਰੁਚੀ ਵੀ ਕਿਤੇ ਕਿਤੇ ਗੁਪਤ ਪ੍ਰਗਟ ਰੂਪ ਵਿਚ ਕੰਮ ਕਰਦੀ ਰਹਿੰਦੀ ਹੈ :

'ਚਿੱਤ ਸਾਧਨੀ ਹੋਣ ਨੂੰ ਕਰਦਾ ਲੈ ਦੇ ਮਾਏ ਗੇਰੂ ਰੰਗੀਏ।'

ਕੁੜੀ ਕਹਿੰਦੀ ਹੈ ਕਿ ਵਿਆਹ ਕਰਾਉਣ ਨਾਲੋਂ ਸਾਧਨੀ ਬਣ ਜਾਣਾ ਚੰਗਾ, ਅੰਦਰੋਂ ਭਾਵੇਂ ਕੁਝ ਵੀ ਭਾਵ ਹੋਣ ਪਰ ਉਤੋਂ ਉਤੋਂ ਇਹ ਤਿਆਗ ਇਨ੍ਹਾਂ ਦਿਨਾਂ ਵਿਚ ਬੜੇ ਜੋਰ ਨਾਲ ਗਾਇਆ ਤੇ ਪ੍ਰਗਟਾਇਆ ਜਾਂਦਾ ਹੈ—

ਮਾਏ ਨੀ ਸਾਲੂ ਰੰਗਾ ਦੇ ਖਾਸ ਦਾ,
ਅਸੀਂ ਜਾਣਾ ਸਾਧੂਆਂ ਦੇ ਨਾਲ ਨੀ ਵੇ ਹੇ,
ਸਾਧ ਗੁਮਾਨੀ ਬੜੀ ਦੂਰ ਦੇ,
ਧੀਏ ਸਾਧਾਂ ਨੇ ਪੌਣੇ ਭਗਵੇ ਨੀ,
ਤੂੰ ਤਾਂ ਪੌਣ ਨਾ ਜਾਣੇ,
ਸਾਧ ਗੁਮਾਨੀ ਬੜੀ ਦੂਰ ਦੇ।
ਮਾਏ ਜੁੱਤੀ ਸੁਆਦੇ ਨੀ ਲੁੱਕ ਦੀ,
ਅਸੀਂ ਜਾਣਾ ਨੀ ਸਾਧਾਂ ਦੇ ਨਾਲ,
ਸਾਧ ਗੁਮਾਨੀ ਬੜੀ ਦੂਰ ਦੇ ਵੇ ਹੇ—,
ਨੀ ਤੂੰ ਪੌਣ ਨਾ ਜਾਣੇ ਤੁਰਨ ਨਾ ਜਾਣੇ

ਸਾਧਾਂ ਨਾਲ ਜਾਣਾ ਛੋੜ ਦੇ,
ਸਾਧ ਗੁਮਾਨੀ ਬੜੀ ਦੂਰ ਦੇ।

ਪਰ ਸ਼ਾਧਾਂ ਨਾਲ ਕੌਣ ਜਾਂਦਾ ਹੈ। ਨਾ ਹੀ ਗੀਤ ਗੁਣ ਕੇ ਉਹ ਆਪਣਾ ਮਨ ਭਰਮਾਉਂਦੇ ਹਨ। ਸਾਧਾਂ ਨੂੰ ਸੁਆਦਾਂ ਨਾਲ ਕੀ, ਉਹ ਤਾਂ ਮਗੋਂ ਲੱਭਿਆਂ ਹੱਥ ਨਹੀਂ ਆਉਂਦੇ। ਕਾਦਰ ਯਾਰ ਨੇ ਐਵੇਂ ਤਾਂ ਨਹੀਂ ਕਿਹਾ :

'ਜੋਗੀ ਗਏ ਨਾ ਬਹੁੜਦੇ ਸੁੰਦਰਾਂ ਨੂੰ,
ਸਾਧੂ ਹੁੰਦੇ ਨਾ ਕਿਸ ਦੇ ਮਿੱਤ ਮੀਆਂ।'

ਹਾਂ ਇਹ ਵੱਖਰੀ ਗੱਲ ਹੈ ਕਿ ਅਗਲੇ ਦੇ ਸਾਧ ਬਣਨ ਦੇ ਡਰਾਉਣੇ ਭਾਵਾਂ ਨੇ ਇਨ੍ਹਾਂ ਗੀਤਾਂ ਨੂੰ ਜਨਮ ਦਿੱਤਾ ਹੋਵੇ।



# ਬਾਬਲ ਤੇਰਾ ਪੁੰਨ ਹੋਵੇ



੧੨ ਵਰ੍ਹਿਆਂ ਦੀ ਉਮਰ ਕੁੜੀ ਦੀ ਵਰ ਪ੍ਰਾਪਤੀ ਯੋਗ ਸਮਝੀ ਜਾਂਦੀ ਹੈ। ਛੋਟੀ ਉਮਰ ਦੀਆਂ ਕੁੜੀਆਂ ਦੇ ਵਿਆਹ ਕਰਨੇ ਪਿੰਡਾਂ ਵਿਚ ਉਤਮ ਦਾਨ ਸਮਝੇ ਜਾਂਦੇ ਸਨ, ਕੁੜੀ ਲਈ (ਜੇ ਉਸ ਦਾ ਪਹਿਲਾਂ ਵੀ ਵਿਚੋਲੇ ਸਾਕ ਨਾ ਲੈ ਗਏ ਹੋਣ) ਵਰ ਦੀ ਖੋਜ ਅਰੰਭ ਹੋ ਜਾਂਦੀ ਹੈ।

ਕੁੜੀ ਨੂੰ ਵੱਡੀ ਉਮਰ ਦੀ ਹੋਣ ਦੇਣਾ ਸਾਡੇ ਦੇਸ ਵਿਚ ਪਾਪ ਸਮਝਿਆ ਜਾਂਦਾ ਸੀ, ਅਖੇ ਇਹਨਾਂ ਵਿਚਾਰੀਆਂ ਨੇ ਕੇਹੜਾ ਆਖਣਾ ਹੁੰਦਾ ਹੈ ਵਈ ਸਾਡਾ ਵਿਆਹ ਕਰ ਦੇਵੋ ?

ਜਦੋਂ ਸਾਡੇ ਬਜ਼ੁਰਗ ਘਰਾਂ ਤੇ ਨਗਰਾਂ ਦੀ ਥਾਂ ਜੰਗਲਾਂ ਵਿਚ ਰਹਿੰਦੇ ਸਨ, ਉਦੋਂ ਕੁੜੀਆਂ 'ਵਰ ਪ੍ਰਾਪਤੀ ਦੀਆਂ ਸ਼ਰਮਾਕਲ ਰੀਝਾਂ ਜ਼ਰੂਰ ਕਿਸੇ ਦਰੱਖਤ ਦੇ ਓਹਲੇ ਪ੍ਰਗਟਾਉਂਦੀਆਂ ਹੋਣਗੀਆਂ, ਜਿਸ ਤੋਂ ਉਨ੍ਹਾਂ ਦੇ ਮਾਪੇ, ਗੰਧਰਵ ਜਾਂ ਸੁਅੰਬਰੀ ਵਿਆਹ ਲਈ ਉਨ੍ਹਾਂ ਤੋਂ ਪੁੱਛ ਗਿੱਛ ਕਰਦੇ ਸਨ ? ਇਕ ਲੋਕ ਗੀਤ ਵਿਚ ਉਸ ਦਰੱਖਤ ਨੂੰ ਚੰਦਨ ਦਾ ਬਿਰਛ ਕਲਪ ਕੇ (ਕੀ ਪਤਾ ਕਿਤੇ ਚੰਦਨ ਦਾ ਬ੍ਰਿਛ ਹੋਵੇ ਹੀ) ਇਹ ਕੋਮਲ ਭਾਵ ਬੜੇ ਭਰਵੇਂ ਸ਼ਬਦਾਂ ਵਿਚ ਬੰਨ੍ਹੇ ਹੋਏ ਹਨ:—

ਬੇਟੀ ਚੰਦਨ ਦੇ ਉਹਲੇ ਤੂੰ ਕਿਉਂ ਖੜੀ ?
ਮੈਂ ਤਾਂ ਖੜੀ ਸਾਂ ਬਾਬਲ ਜੀ ਦੇ ਪਾਸ,
ਕਰਾਂ ਅਰਦਾਸ ਬਾਬਲ ਵਰ ਲੋੜੀਏ !
ਜਾਈਏ ਕਿਹੋ ਜਿਹਾ ਵਰ ਲੋੜੀਏ ?
ਬਾਬਲ, ਜਿਉਂ ਤਾਰਿਆਂ ਵਿਚੋਂ ਚੰਨ,
ਚੰਨਾਂ ਵਿੱਚੋਂ ਕਾਨ੍ਹ,
ਕਨ੍ਹਈਆ ਵਰ ਲੋੜੀਏ !

ਭੈਣੇ ਚੰਦਨ ਦੇ ਉਹਲੇ ਕਿਉਂ ਖੜੀ,
ਮੈਂ ਖੜੀ ਵੀਰ ਜੀ ਦੇ ਪਾਸ,
ਕਰਾਂ ਅਰਦਾਸ ਵੀਰਨ ਵਰ ਲੋੜੀਏ !
ਨੀ ਭੈਣੇ ਕਿਹੋ ਜਿਹਾ ਵਰ ਲੋੜੀਏ
ਵੇ ਵੀਰਾ ਜਿਉਂ ਬੀਰਾਂ ਵਿਚ ਬੀਰ,
ਰਾਮ ਚੰਦਰ ਵਰ ਲੋੜੀਏ !

ਧੀਏ ਚੰਦਨ ਦੇ ਉਹਲੇ ਕਿਉਂ ਖੜ੍ਹੀ
ਮੈਂ ਤਾਂ ਖੜ੍ਹੀ ਸਾਂ ਮਾਮੇ ਦੇ ਪਾਸ,
ਕਰਾਂ ਅਰਦਾਸ ਮਾਮਾ ਵਰ ਲੋੜੀਏ !
ਨੀ ਬੇਟੀ ਕਿਹੋ ਜਿਹਾ ਵਰ ਲੋੜੀਏ
ਮਾਮਾ ਜੀ ਜਿਉਂ ਦੁਨੀਆ ਵਿਚ ਦਾਨੀ,
ਹਰੀਸ਼ ਚੰਦਰ ਵਰ ਲੋੜੀਏ !

ਇਸ ਤਰ੍ਹਾਂ ਦਾ ਇਕ ਹੋਰ ਗੀਤ ਗਾਇਆ ਜਾਂਦਾ ਹੈ ਜਿਸ ਵਿਚ ਚੰਗੇ ਵਰ ਦੀ ਪ੍ਰਾਪਤੀ ਲਈ ਬਿਨੇ ਕੀਤੀ ਗਈ ਹੈ:—

ਵੇ ਬਾਬਲ ਇਕ ਮੇਰਾ ਕਹਿਣਾ ਕੀਜੀਏ,
ਮੈਨੂੰ ਰਾਮ ਰਤਨ ਵਰ ਦੀਜੀਏ ।
ਜ਼ਾਈਏ ਨੀ ਮੈਂ ਆਂਦਾ ਵਰ ਟੋਲ ਕੇ,
ਜਿਉਂ ਰੰਗ ਕੁਸੰਭਾ ਘੋਲ ਕੇ ।
ਜਾਈਏ ਰਾਮ ਰਤਨ ਸਿਰ ਸੇਹਰਾ,
ਜਿਉਂ ਬਾਗਾਂ ਵਿਚ ਖਿੜੇ ਕਿਉੜਾ ।

ਜਿਉਂ ਜਿਉਂ ਕੁੜੀਆਂ ਦੇ ਵਰ ਆਪ ਪ੍ਰਾਪਤ ਕਰਨ ਦੀ ਆਜ਼ਾਦੀ ਖੁੱਸਦੀ ਗਈ ਮਾਪਿਆਂ ਦੇ ਅਧਿਕਾਰ ਵਧਦੇ ਗਏ, ਕੁੜੀਆਂ ਦੀ ਵਰ ਪ੍ਰਾਪਤੀ ਦੇ ਅਮਲ ਬੇਨਤੀਆਂ ਦਾ ਰੂਪ ਧਾਰਦੇ ਗਏ। ਉਸ ਜ਼ਮਾਨੇ ਦੇ ਭਾਵਾਂ ਦਾ ਨਿਰੂਪਣ ਜਿਸ ਵਿਚ ਬਾਬਲ ਤੋਂ 'ਚੰਗਾ ਚਲਦਾ ਘਰ' ਸੱਸ ਤੇ ਮੁਖੀ ਸਹੁਰੇ ਦੀ ਮੰਗ ਕੀਤੀ ਗਈ ਹੈ ਇਸ ਗੀਤ ਰਾਹੀਂ ਪ੍ਰਗਟਾਇਆ ਜਾਂਦਾ ਹੈ:—

ਦੇਵੀਂ ਵੇ ਬਾਬਲਾ ਉਸ ਘਰੇ,
ਜਿੱਥੇ ਦਰਜ਼ੀ ਸੀਵੇ ਪੱਟ,
ਇੱਕ ਪਾਵਾਂ ਇੱਕ ਰੰਗਾਵਾਂ ਵੇ
ਮੇਰਾ ਵਿਚ ਸੰਦੂਖਾਂ ਦੇ ਹੱਥ,
ਬਾਬਲ ਤੇਰਾ ਪੁੰਨ ਹੋਵੇ!
ਦੇਵੀਂ ਵੇ ਬਾਬਲਾ ਉਸ ਘਰੇ,
ਜਿੱਥੇ ਘਾੜਤ ਘੜੇ ਸੁਨਿਆਰ,
ਇਕ ਲਾਹਵਾਂ ਦੂਜੀ ਪਾਵਾਂ ਵੇ,
ਮੇਰਾ ਡੱਬਿਆਂ ਦੇ ਵਿਚ ਹੱਥ,
ਲਾਵਾਂ ਹਾਰ ਸ਼ਿੰਗਾਰ ਬਾਬਲ ਤੇਰਾ ਪੁੰਨ ਹੋਵੇ!
ਤੇਰਾ ਹੋਵੇ ਵੱਡੜਾ ਜੱਸ ਬਾਬਲ ਤੇਰਾ ਪੁੰਨ ਹੋਵੇ!

ਧਰਮੀ ਬਾਬਲ ਤੋਂ ਚੰਗਾ ਵਰ ਤੇ ਚੰਗਾ ਘਰ ਵੀ ਮੰਗਿਆ ਜਾਂਦਾ ਹੈ 'ਚੰਗਾ ਘਰ ਟੋਲੀਂ ਬਾਬਲਾ ਕਿਤੇ ਲਿਪਣੇ ਨਾ ਪੈਣ ਬਨੇਰੇ।' ਨਾਲੇ ਚੰਗੇ ਸਾਕ ਸਬੰਧੀ ਵੀ ਹੋਣ, ਖ਼ਾਸ ਕਰਕੇ ਸੱਸ, ਸੌਹਰਾ ਚੰਗਾ ਲੱਭਣ ਲਈ ਵਧੇਰੇ ਈ ਆਜਜ਼ੀ ਪ੍ਰਗਟਾਈ ਜਾਂਦੀ ਹੈ, ਇਸ ਗੱਲ ਦਾ ਫਿਕਰ ਵੀ ਰਹਿੰਦਾ ਹੈ ਕਿਸੇ ਕਰੁੱਤੇ ਮਹੀਨੇ ਵਿਆਹ ਨਾ ਰੱਖਿਆ ਜਾਵੇ। ਸਾਉਣ ਮਹੀਨੇ ਵਰ੍ਹਦੇ ਮੇਘਲਿਆਂ ਵਿਚ 'ਸ਼ਾਮ' ਜੀ ਦੇ ਕੱਪੜੇ ਭਿੱਜ ਜਾਣ ਦਾ ਡਰ ਕਿਤਨਾ ਮਿੱਠਾ ਮਿੱਠਾ ਭੈ ਦਿੰਦਾ ਰਹਿੰਦਾ ਹੈ:

ਮੈਂ ਤੈਨੂੰ ਆਖਿਆ, ਮੇਰੇ ਬਾਬਲਾ, ਸੁਣ ਧਰਮੀਆਂ,
ਵੇ ਸਾਵਣ ਕਾਜ ਨਾ ਰਚਾਈਂ।
ਸਾਵਣ ਬਰਸਦੇ ਜੀ ਕੋਈ ਮੇਘਲੇ ਜੀ, ਵਾਰੀ ਮੇਘਲੇ
ਭਿੱਜ ਜਾਂਦੇ ਸ਼ਾਮ ਜੀ ਦੇ ਕਪੜੇ ਹਰੇ ਰਾਮ ਜੀ,
ਕੋਈ ਝੁੱਲੀਓ ਵੇ ਦੱਖਣੀ ਵ੍ਹਾ, ਵੇ ਸੁਣ ਧਰਮੀਆਂ,
ਸੁੱਕ ਜਾਂਦੇ ਸ਼ਾਮ ਜੀ ਦੇ ਕਪੜੇ, ਹਰੇ ਰਾਮ ਜੀ

ਕੋਈ ਝੁੱਲੀਓ ਵੇ ਦੱਖਣੀ ਵ੍ਹਾ, ਵੇ ਸੁਣ ਧਰਮੀਆ,
ਸੁੱਕ ਜਾਂਦੇ ਸ਼ਾਮ ਜੀ ਦੇ ਕੱਪੜੇ, ਹਰੇ ਰਾਮ ਜੀ।

ਸਲੋਨੀ ਬੇਟੀ ਦੇ ਵਰ-ਪ੍ਰਾਪਤੀ ਦੇ ਯੋਗ ਹੋਣ ਤੇ ਇਕੱਲਾ ਉਸ ਦੇ ਵਿਆਹ ਦਾ ਫ਼ਿਕਰ ਹੀ ਨਹੀਂ ਉਠਦਾ ਘਰ ਸੋਹਣਾ ਬਨਾਉਣ ਤੇ ਹਵੇਲੀਆਂ ਉਸਾਰ ਚਮਕਾ ਕੇ ਆਉਣ ਜਾਣ ਵਾਲਿਆਂ ਉਤੇ ਆਪਣੀ ਵਡਿੱਤਣ ਦਾ ਪ੍ਰਭਾਵਸ਼ਾਲੀ ਅਸਰ ਜਮਾਉਣਾ ਉਸ ਤੋਂ ਪਹਿਲੋਂ ਕੰਮ ਹੁੰਦੇ ਹਨ:—

ਉੱਚੇ ਉੱਚੇ ਮਹਿਲਾਂ ਪੁਆਵੇ ਛਤਾਵੇ ਰਾਜੇ ਰਾਣੀਆਂ,
ਹਰਿਆ ਹਰਿਆ ਗੋਹਾ ਮੰਗਾਵੇ ਲਿਆਵੇ ਰਾਜੇ ਰਾਣੀਆਂ,
ਚਿੱਟੇ ਚਿੱਟੇ ਚਾਵਲ ਪਿਹਾਵੇ ਚਿਤਾਵੇ ਰਾਜੇ ਰਾਣੀਆਂ।
ਉੱਚੇ ਚੜ੍ਹ ਸੁੱਤਾ ਬੀਬੀ ਦਾ ਬਾਬਲ ਕਾਹੇ ਤੈਨੂੰ ਨੀਂਦ ਪਈ।
ਨੀ ਤੈਨੂੰ ਨੀਂਦ ਸੁਣੀਂਦੇ ਕਿਹੀ ਮੈਨੂੰ ਤੇ ਚਿੰਤ ਪਈ ?
ਮੇਰੇ ਘਰ ਬੈਠੀ ਕੁਆਰੀ ਸਲੋਨੀ ਬੇਟੀ ਵਰ ਮੰਗਦੀ ?

ਵਿਆਹ ਕਰਨ ਲਈ ਅੱਸੂ ਤੇ ਮੱਘਰ ਦੇ ਦੋ ਮਹੀਨੇ ਅਜੇਹੇ ਹੁੰਦੇ ਹਨ ਜਿਨ੍ਹਾਂ ਵਿਚ ਕੀਤਾ ਸਾਹਾ ਸੁਹਾਉਣੀ ਰੁੱਤ ਦਾ ਮੰਨਿਆ ਜਾਂਦਾ ਹੈ, ਅੱਸੂ ਦੇ ਮਹੀਨੇ ਵਿਚ ਗੁਲਾਬੀ ਠੰਡ ਪੈਣ ਕਰਕੇ ਪਕਾਏ ਹੋਏ ਪਕਵਾਨ ਖਰਾਬ ਨਹੀਂ ਹੁੰਦੇ ਤੇ ਨਾ ਹੀ ਦਹੀਂ ਫਿੱਟਦਾ ਹੈ, ਜਿਸ ਵਿਚ ਪਕੌੜੀਆਂ ਪਾ ਕੇ ਵਿਆਹ ਦੀ ਇਕ ਰੋਟੀ ਲਈ ਸੁਆਦਲੀ (ਡਿਸ਼) ਚਾਟ 'ਬੂੰਦੀ' ਬਣਾਈ ਜਾਂਦੀ ਹੈ:

ਮੈਂ ਤੈਨੂੰ ਆਖਦੀ ਬਾਬਲਾ ਮੇਰਾ ਅੱਸੂ ਦਾ ਕਾਜ ਰਚਾ।
ਅੰਨ ਨਾ ਤਰੱਕੇ ਕੋਠੜੀ ਤੇਰਾ ਦਹੀਂ ਨਾ ਆਮਲਾ ਜਾਹ।
ਵੇ ਬਾਬਲ ਮੈਂ ਬੇਟੀ ਮੁਟਿਆਰ ?
ਅੰਦਰ ਫੜੀਏ ਬਾਹਰ ਚਲੀਏ ਦਿਤਾ ਸੂ ਕਾਜ ਰਚਾ,
ਵੇ ਬਾਬਲ ਮੈਂ ਬੇਟੀ ਮੁਟਿਆਰ ?
ਹਸਤਾਂ ਦੇ ਪੈਰੀਂ ਬਾਬਲਾ ਝਾਂਜਰਾਂ ਛਣਕਾਰ ਪੈਂਦਾ ਜਾ,
ਵੇ ਬਾਬਲ ਮੈਂ ਬੇਟੀ ਪਰਨਾ, ਵੇ ਧਰਮੀ ਬਾਬਲਾ।

ਛੱਟੀਂ ਦਿਆਂ ਛੱਜਾਂ, ਛਲਕਦੇ ਮੂਹਲਿਆਂ ਦੇ ਤਰਾਨਾਂ ਦੇ ਨਾਲ ਨਾਲ, ਚਲਦੀਆਂ ਚੱਕੀਆਂ ਦੀ ਮਧੁਰ ਸੁਰਾਂ ਵਿਚ ਅੱਸੂ ਦੇ ਵਿਆਹ ਦਾ ਗੁਣਾਨੁਵਾਦ ਹੁੰਦਾ ਰਹਿੰਦਾ ਹੈ। ਪਰ ਅੱਸੂ ਦੇ ਮਹੀਨੇ ਹਾੜ੍ਹੀ (ਛੋਲਿਆਂ ਤੇ ਗਜੀ ਦੀ) ਬਿਜਾਈ ਦੀ ਵੱਤਰ, ਤੇ ਕਣਕ ਬੀਜਣ ਲਈ ਜ਼ਮੀਨ ਵਾਹੁਣ ਲਈ ਜ਼ੋਰ ਹੋਣ ਕਰਕੇ ਕਈ ਰਿਸ਼ਤੇਦਾਰ



ਪੁੱਜਣ ਤੋਂ ਅਸਮਰੱਥ ਹੁੰਦੇ ਹਨ। ਭਾਵੇਂ ਉਤੋਂ ਬਹਾਨਾ ਘੜਨ ਲਈ ਉਹਨਾਂ ਨੂੰ ਕੋਈ ਰੋਸਾ ਹੀ ਕਿਉਂ ਨਾ ਦਿਖਾਉਣਾ ਪਵੇ । ਇਹ ਗੱਲਾਂ ਧਿਆਨ ਵਿਚ ਰੱਖ ਕੇ ਮੱਘਰ ਵਿਚ ਵਿਆਹ ਕਰਨ ਦੀ ਪ੍ਰੇਰਨਾ ਕੀਤੀ ਜਾਂਦੀ ਹੈ :

ਮੈਂ ਤੈਨੂੰ ਬਾਬਲ ਆਖ ਰਹੀ ਸੀ, ਆਹੋ ਵੇ ਬਾਬਲ,
ਮੱਘਰ ਕਰੀਓ ਵਿਆਹ।
ਭੱਤ ਨਾ ਬੁੱਸੇ ਤੇਰਾ ਗੋਤ ਨਾ ਰੁੱਸੇ
ਆਹੋ ਰੇ ਬਾਬਲ ਦਹੀਂ ਨਾ ਆਮਲਾ ਹੋਏ ਰੇ !

ਵਿਆਹ ਦੇ ਪਹਿਲੇ ਪੰਦਰਵਾੜੇ ਵਿਚ ਇਨ੍ਹਾਂ ਗੀਤਾਂ ਦੀਆਂ ਧਾਰਨਾਂ ਨਿੱਤ ਨਵੇਂ ਰੂਪ ਵਿਚ ਉਠਦੀਆਂ ਦੁਪਹਿਰਾਂ ਤੇ ਸ਼ਾਮਾਂ ਦੇ ਸਮਿਆਂ ਵਿਚ ਰੰਗ ਭਰਦੀਆਂ ਰਹਿੰਦੀਆਂ ਹਨ। ਪਰ ਅਸਲੀ ਜ਼ੋਰ ਹੁੰਦਾ ਹੈ ਬਿਰਹੋਂ ਭਰੇ ਭਾਵਾਂ ਦੇ ਪ੍ਰਗਟਾ ਉੱਤੇ ਜੋ ਇਨ੍ਹਾਂ ਦਿਨਾਂ ਵਿਚ ਵਿਆਹੀ ਜਾਣ ਵਾਲੀ ਕੁੜੀ ਦੇ ਦਰਦਾਂ, ਵਿਛੋੜਿਆਂ, ਭਰ-ਜੁਆਨੀ ਦੇ ਹੁਲਾਸ, ਤਿੰਨ ਰੰਗੇ ਲਿਸ਼ਕਦੇ ਚਿੱਤਰਾਂ ਦੇ ਰੂਪ ਵਿਚ ਵਿਆਹ ਅੰਦਰ ਭਾਗ ਲੈ ਰਹੀਆਂ ਸਵਾਣੀਆਂ ਦੀਆਂ ਅੱਖਾਂ ਅਗੋਂ ਦੀ ਲੰਘਾਇਆ ਜਾਂਦਾ ਹੈ :

ਅੰਬਾਂ ਹੇਠ ਖਲੋਤੀਏ ਅੰਬਾਂ ਦਾ ਝੜ ਪਿਆ ਬੂਰ।
ਅੰਬ ਪੱਕੇ ਰੱਸ ਚੋ ਪਿਆ ਗੋਰੀ ਦਾ ਰਸੀਆ ਦੂਰ।

ਪਾਂਧਾ ਪੁੱਛਣ ਮੈਂ ਚੱਲੀ ਸੱਠ ਸਹੇਲੀਆਂ ਜੋੜ,
ਕੱਢੀਂ ਵੇ ਪਾਂਧਿਆ ਪੱਤਰੀ ਕੱਦ ਘਰ ਆਵੇ ਢੋਲ।
ਪਾਂਧੇ ਤਾਂ ਕੱਢੀ ਪੱਤਰੀ ਮੂੰਹੋਂ ਬੁਲੇਂਦਾ ਬੋਲ,
'ਏਡੀ ਕਿਉਂ ਹੋਈ ਉਦਾਸ ਗੋਰੀਏ ਬਾਰੀ ਵਰ੍ਹੀਂ ਤੇਰੇ ਕੋਲ।'
'ਅੱਗ ਲਾਵਾਂ ਪਾਂਧਾ ਤੇਰੀ ਪੱਤਰੀ ਵੇ, ਨਦੀਏ ਰੁੜ੍ਹਾਵਾਂ ਤੇਰਾ ਬੋਲ।'
ਪਾਂਧਾ ਪੁੱਛਣ ਮੈਂ ਚੱਲੀ ਥਾਲੀ ਵਿਚ ਪਾ ਤੰਬੋਲ।
ਕੱਢੀ ਵੇ ਪਾਂਧਿਆ ਪੱਤਰੀ ਕਦ ਘਰ ਆਵੇ ਢੋਲ।
ਪਾਂਧੇ ਤਾਂ ਕੱਢੀ ਪੱਤਰੀ ਮੂੰਹੋਂ ਬੁਲੇਂਦਾ ਬੋਲ।
ਐਡੀ ਕਿਉਂ ਹੋਈ ਉਦਾਸ ਗੋਰੀਏ ਕਲ੍ਹ ਦੁਪਹਿਰੀ ਤੇਰੇ ਕੋਲ।
ਸੋਨੇ ਜੜਾਵਾਂ ਤੇਰੀ ਪੱਤਰੀ ਪਾਂਧਾ ਜੜਤ ਜੜਾਵਾਂ ਤੇਰੇ ਬੋਲ।
ਮੋਤੀ ਖਿਲਾਰਾਂ ਉਨ੍ਹਾਂ ਰਾਹਾਂ ਤੇ ਜਿਨ੍ਹੀਂ ਰਾਹੀਂ ਆਵੇਗਾ ਢੋਲ।

ਲਾੜਾ ਕੋਈ ਅਣ-ਬੁਲਾਇਆ ਪਰਾਹੁਣਾ ਨਹੀਂ ਹੁੰਦਾ। ਉਸ ਦੇ ਘਰ ਲਗਨ ਦੀ ਚਿੱਠੀ ਭੇਜੀ ਜਾਂਦੀ ਹੈ, ਜਿਸ ਨੂੰ ਇਹ ਕੁੜੀ ਦੇ ਮਾਪਿਆਂ ਦੀ ਨਹੀਂ ਸਗੋਂ ਆਪਣੀ 'ਬੰਨੋਂ' ਦੀ ਭੇਜੀ ਸਮਝਦਾ ਹੈ; ਜੇ ਉਹ ਆਪ ਇਉਂ ਨਾ ਵੀ ਸਮਝਦਾ ਹੋਵੇ ਤਾਂ ਗੀਤ ਗਾਉਣ ਵਾਲੀਆਂ ਕੁੜੀਆਂ ਇਉਂ ਸਮਝਾ ਕੇ ਉਸ ਦੇ ਮਨ ਵਿਚ ਕੁਤ-ਕੁਤਾਰੀਆਂ ਪੈਦਾ ਕਰ ਦਿੰਦੀਆਂ ਹਨ:

ਬੰਨੋ ਨੇ ਭੇਜੀਆਂ ਚੀਰੀਆਂ
ਬੰਨਾਂ ਤੂੰ ਲਟਕੰਦੜਾ ਆਉ ਬੰਨਾਂ,
ਮੇਰਾ ਰਾਉ, ਰਜਾਦੀ ਦਾ ਆਉ ਬੰਨਾ।

ਕਿਧਰੋਂ ਆਵਾਂ ਬੰਨੋ ਮੇਰੀਏ,
ਕੀ ਲਟਕੇਂਦੀ ਨੀ ਵੇਸ ਰਵਾਲੀਏ,
ਠਣਕੇਂਦੀ ਨੀ ਚੂੜੇ ਵਾਲੀਏ।
ਬੰਨਾ ਮੈਂ ਤੇਰਾ ਸਾਹਾ ਸੁਧਾਇਆ ਬੰਨਾ,
ਮੇਰਾ ਰਾਉ, ਰਜਾਦੀ ਦਾ ਜੀਵੇ ਬੰਨਾ।

ਸਾਹਾ ਸੁਹਾਵੇ ਮੇਰਾ ਬਾਬਲ,
ਪਾਂਧੇ ਦੇ ਜਾਵੇ ਮੇਰਾ ਬਾਬਲ.
ਤੇ ਲਟਕੇ ਸਿਰ ਛੱਤਰ ਝੁੱਲੇ,

ਮੁਖ ਪਾਨ ਚਬੇਂਦੜਾ ਆਓ ਬੰਨਾ।
ਮੇਰਾ ਰਾਉ ਰਜਾਣੀ ਦਾ ਜੀਵੇ ਬੰਨਾ।

ਭਾਵੇਂ ਬਾਬਲ ਨੇ ਜੋ ਕੁਝ ਕਰਨਾ ਸੀ ਉਹ ਕਰ ਦਿੱਤਾ ਹੁੰਦਾ ਹੈ, ਪਰ ਫੇਰ ਵੀ ਇਕ ਪੱਕੀ ਅਰਜ਼ੀ ਸਮੂਹਕ ਤੌਰ ਤੇ ਗੀਤਾਂ ਦੇ ਬੰਦਾਂ ਦੇ ਰੂਪ ਵਿਚ ਬਾਬਲ ਦੇ ਪੇਸ਼ ਹੁੰਦੀ ਹੀ ਰਹਿੰਦੀ ਹੈ—

ਦੇਈਂ ਵੇ ਬਾਬਲ ਉਸ ਘਰੇ,
ਜਿਥੇ ਹੱਸਣੀ ਖੇਡਣੀ ਸੱਸ,
ਧੋਵਾਂਗੀ ਆਂਙਣ ਪੋਚਾਂਗੀ ਚਉਕਾ,
ਜੀਉੜਾ ਵਲਾਵਾਂਗੀ ਨਿੱਤ,
ਬਾਬਲ ਤੇਰਾ ਪੁੰਨ ਹੋਵੇ।
ਦੇਵੀਂ ਵੇ ਬਾਬਲਾ ਉਸ ਘਰੇ,
ਜਿਥੇ ਸੱਸ ਦੇ ਬਾਹਲੜੇ ਪੁੱਤ,
ਇਕ ਮੰਗੀਏ, ਇਕ ਵਿਆਹੀਏ,
ਵੇ ਮੈਂ ਸ਼ਾਦੀਆਂ ਵੇਖਾਂ ਨਿੱਤ,
ਬਾਬਲ ਤੇਰਾ ਜੱਸ ਹੋਵੇ।
ਦੇਵੀਂ ਵੇ ਬਾਬਲਾ ਓਸ ਘਰੇ,
ਜਿੱਥੇ ਬੂਰੀਆਂ ਝੋਟੀਆਂ ਸੱਤ,
ਇਕ ਰਿੜਕਾਂ, ਇਕ ਜਮਾਂਵਦੀ,
ਵੇ, ਮੇਰਾ ਚਾਟੀਆਂ ਦੇ ਵਿਚ ਹੱਥ,
ਬਾਬਲ ਤੇਰਾ ਪੁੰਨ ਹੋਵੇ,
ਤੇਰਾ ਹੋਵੇ ਵੱਡੜਾ ਜੱਸ।

ਜਿਉਂ ਜਿਉਂ ਵਿਆਹ ਦਾ ਦਿਨ ਨੇੜੇ ਆਉਂਦਾ ਜਾਂਦਾ ਹੈ, ਦਿਲਾਂ ਦੇ ਮਹਿਰਮ ਦੀ ਉਡੀਕ ਤਿੱਖੀ ਹੁੰਦੀ ਜਾਂਦੀ ਹੈ। ਬਿਰਹੋਂ ਦੀਆਂ ਕਸਕਾਂ ਡੂੰਘੀਆਂ ਹੋ ਜਾਂਦੀਆਂ ਹਨ। ਪੱਕੇ ਅੰਬਾਂ ਵਾਂਗ ਭਖੀ ਹੋਈ ਜੁਆਨੀ ਦੀ ਵਧੀ ਹੋਈ ਵਿਆਕੁਲਤਾ ਨੂੰ ਵਿਆਂਹਦੜ ਕੁੜੀ ਦੀਆਂ ਸਖੀਆਂ ਸਹੇਲੀਆਂ ਸਭ ਤੋਂ ਡੂੰਘੀ ਨੀਝ ਨਾਲ ਦੇਖ ਰਹੀਆਂ ਹੁੰਦੀਆਂ ਹਨ, ਬਿਰਹੋਂ ਵੇਦਨਾ ਦੀ ਇਸ ਤੀਬਰਤਾ ਨੂੰ ਉਹ ਆਪਣੇ ਜਿਹੇ ਮਨੋ-ਭਾਵਾਂ 'ਚ ਗਾਉਂਦੀਆਂ ਇਸ ਅਵਸਥਾ ਦਾ ਜਿਵੇਂ ਪ੍ਰਗਟਾ ਕਰਦੀਆਂ ਹਨ ਇਕ ਵਾਰੀ ਤਾਂ ਸੁਣਨ ਲਈ ਉਡਦੇ ਪੰਛੀ ਠਹਿਰ ਜਾਂਦੇ ਹਨ :

ਰਾਹੇ ਜਾਂਦਿਆ ਵੇ ! ਪੀਲੂ ਖਾਂਦਿਆ ਵੇ
ਆਖੀ ਢੋਲਣ ਨੂੰ ਜਾ, ਦਾਖਾਂ ਪੱਕੀਆਂ ਵੇ
ਆਸਾਂ ਰਖੀਆਂ ਵੇ ਢੋਲਾ ਮੁੜ ਘਰ ਆ !
ਰਾਹੀਆ ਰਾਵਲਾ ਵੇ,
ਚੰਨਾ ਸਾਂਵਲਾ ਵੇ ਸਾਡਾ ਲੱਥਾ ਨਾ ਚਾ,
ਅੰਬੀਂ ਬੂਰ ਪਿਆ ਢੋਲਾ,
ਦੂਰ ਗਿਆ ਮੈਨੂੰ ਤੱਤੀ ਨੂੰ ਨਾ ਤਾ,
ਰੋਂਦੀ ਛੋੜ ਗਿਆ ਮੁਖ ਮੋੜ ਗਿਆ,
ਰਾਹੇ ਜਾਂਦਿਆ ਵੇ ਸਾਡੀ ਪੈਜ ਰੱਖੀਂ ਵੇ ਜਾ ।

'ਅੰਬ ਲੱਗੇ ਫਲ ਡਾਲੀਆਂ, ਚੂਪਣ ਵਾਲਾ ਰਸੀਆ ਦੂਰ ।' ਦੀ ਹਾਲਤ ਵਧੇਰੇ ਚਿਰ ਨਹੀਂ ਰਹਿੰਦੀ । ਛੇਤੀ ਹੀ ਕਲਪਣਾ ਦੇ ਸੰਸਾਰ ਵਿਚ ਪੀਆ-ਮਿਲਾਪ ਦੀ ਵਿਵੱਸਥਾ ਮਿਥ ਲਈ ਜਾਂਦੀ ਹੈ, ਤੇ ਇਹ ਮਿਲਾਪ ਵਿਚ : 'ਪੱਕੀਆਂ ਦਾਖਾਂ ਨੂੰ ਕਿਸੇ ਮੋਰ ਜਾਂ ਤੋਤਿਆਂ ਦੇ ਟੁੱਕੇ ਜਾਣ ਦਾ ਡਰ ਉਡ ਜਾਂਦਾ ਹੈ । ਸੋਹਣੇ ਸ਼ਾਮ ਜੀ ਦੀਆਂ ਰਾਹਾਂ ਤੋਂ ਲੱਗੀਆਂ ਧੂੜਾਂ ਲਾਹੁਣ ਅਤੇ ਉਸ ਦੇ ਸੋਹਣੇ ਕੇਸ ਧੋਣ ਲਈ ਸੇਵਾਵਾਂ ਹਾਜ਼ਰ ਕੀਤੀਆਂ ਜਾਂਦੀਆਂ ਹਨ :

ਦਾਖਾਂ ਬੂਰੀਆਂ ਵੇ, ਟੁੱਕ ਟੁੱਕ ਸੁਟਦੇ ਤੋਤੇ ਮੋਰ ।
ਦਾਖਾਂ ਪੱਕੀਆਂ ਵੇ ਉਡ ਉਡ ਬਹਿੰਦੇ ਤੋਤੇ ਮੋਰ ।
ਕੋਰੇ ਕੋਰੇ ਕਰਵੇ ਵੇ ਦਹੀਂ ਮੈਂ ਜਮਾਂਦੀ ਆਂ,
ਆਹ ਲੈ ਫੜ ਨਾ ਲੈ ਜੀ ਸ਼ਾਮਾ ?
ਤੇਰੇ ਕਾਲੇ ਕਾਲੇ ਸੋਹਣੇ ਕੇਸ ।
ਉਰਲੇ ਕੋਠੇ ਮੈਂ ਖੜ੍ਹੀ ਪਰਲੇ ਕੋਠੇ ਤੂੰ,
ਵੇ ਸ਼ਾਮਾ ਸੋਹਣੇ ਸੋਹਣੇ ਕੇਸ ।
ਧੁੱਪੇ ਧੁੱਪੇ ਤੂੰ ਫਿਰੇਂ ਤੇ ਛਾਵੇਂ ਛਾਵੇਂ ਮੈਂ
ਚੰਨਣ ਚਿਰਾ ਵੇ ਉਹਦਾ ਕੰਘਾ ਬਣਾਂਵਦੀ ।
ਆਹ ਲੈ ਫੜ ਆਹ ਲੈ ਸ਼ਾਮਾ,
ਕਾਲੇ ਕਾਲੇ ਸੋਹਣੇ ਕੇਸ ।

ਸ਼ਾਮ ਸਲੋਨੇ ਨਾਲ 'ਮਿਲਾਪ' ਸਧਾਰਨ ਤੇ ਸਾਦੇ ਜਿਹੇ ਤਰੀਕੇ ਨਾਲ ਨਹੀਂ ਕਰਾਇਆ ਜਾਂਦਾ, ਇਸ ਲਈ ਇਕ ਨਾਟਕੀ ਢੰਗ ਰਚਿਆ ਜਾਂਦਾ ਹੈ । ਜਿਸ ਵਿਚ

ਅਰੰਭਕ ਹੱਥੋ-ਪਾਈ ਨੂੰ ਖ਼ਾਸ ਥਾਂ ਦਿੱਤੀ ਹੁੰਦੀ ਹੈ। ਆਖ਼ਰ ਦੋਹਾਂ ਪਾਸਿਆਂ ਦੇ ਬੇ-ਕਾਬੂ ਹੋਏ ਜਜ਼ਬਿਆਂ ਦਾ ਮੇਲ ਹੁੰਦਾ ਹੈ, ਉਹ ਕਿਸੇ ਅੰਤਰ-ਘੋਲ ਤੋਂ ਬਿਨਾਂ ਹੋਵੇ ? ਬਾਹਰ ਦੀ ਛੇੜ-ਛਾੜ ਤਾਂ ਉਸ ਦਾ ਪ੍ਰਗਟਾਵਾ ਹੁੰਦੀ ਹੈ—ਫਿਰ ਅਨੋਖਾ ਰਸ ਵੀ ਨਾ ਆਵੇ ?

ਸੱਗੀ ਭਾਰੀ ਜੀ ਫੁੱਲ ਸਾਡੇ ਹਲਕੇ,
ਜੀ ਤੁਸੀਂ ਆ ਜਾਣਾ ਗੱਡੀ ਤੇ ਚੜ੍ਹ ਕੇ।
ਗੱਡੀ ਉਤਰਦਿਆਂ ਦਾ ਘੋੜਾ ਹਿਣਕੇ,
ਜੀ ਜੂਹੇ ਵੜਦਿਆਂ ਦਾ ਟੌਂਗਾ ਫਰਕੇ,
ਵੇਹੜੇ ਵੜਦਿਆਂ ਦੀ ਜੁੱਤੀ ਜੀ ਮੜਕੇ,
ਦਰਵਾਜ਼ੇ ਵੜਦਿਆਂ ਦਾ ਚਾਦਰਾ ਦਮਕੇ,
ਡਿਉਢੀ ਵੜਦਿਆਂ ਦਾ ਕੰਠਾ ਜੀ ਚਮਕੇ,
ਜੀ ਤੁਸੀਂ ਬਹਿ ਜਾਣਾ ਪਲੰਘਾਂ ਤੇ ਚੜ੍ਹ ਕੇ,
ਜੀ ਅਸੀਂ ਲਿਆਈਏ ਦੁਧ ਤੱਤਾ ਕਰ ਕੇ,
ਜੀ ਤੁਸੀਂ ਪੀ ਜਾਵੋ ਦੋਵੇਂ ਹੱਥੀਂ ਫੜ ਕੇ,
ਜੀ ਆਪਾਂ ਬਹਿ ਜਾਈਏ ਗੁਰਬਤ ਕਰ ਕੇ,
ਸੰਗੀ ਭਾਰੀ ਜੀ ਫੁੱਲ ਸਾਡੇ ਹਲਕੇ।

ਵਰ ਪ੍ਰਾਪਤੀ ਦੇ ਭਾਵਾਂ ਤੋਂ ਲੈ ਕੇ ਅੱਲ੍ਹੜ ਜੁਆਨੀਆਂ ਦੀ 'ਗੁਰਬਤ' (ਸੁਲਾਹ ਸਫ਼ਾਈ) ਕਰ ਕੇ ਬੈਠਣ ਤੱਕ ਦੇ ਮਨੋਂ-ਭਾਵ ਵਿਆਹ ਦੇ ਆਮਦ ਦੇ ਦਿਨਾਂ ਦੀ ਭੇਟਾ ਹੁੰਦੇ ਰਹਿੰਦੇ ਹਨ ਤੇ ਦਿਨ-ਬ-ਦਿਨ ਵਿਆਹ ਦੀ ਤਿੱਥ ਨੇੜੇ ਆਉਂਦੀ ਆਉਂਦੀ, ਇਕ ਦਿਨ ਚੜ੍ਹਦੇ ਸੂਰਜ ਦੀਆਂ ਸੁਨਿਹਰੀ ਕਿਰਨਾਂ ਨਾਲ ਆ ਪੁੱਜਦੀ ਹੈ। ਇਉਂ ਜੀਵਨ ਰੁਸ਼ਨਾਉਣ ਵਾਲਾ ਸਮਾਂ, ਪ੍ਰਵਾਰ ਦੁਆਲੇ ਘੁੰਮਰਾਂ ਪਾਉਂਦਾ ਪਾਉਂਦਾ ਆਪਣੇ ਨਵੇਂ ਨਵੇਂ ਰਸ ਰੰਗ ਭਰਦਾ ਸਭ ਪਾਸੇ ਜਿਵੇਂ ਇਕ ਦਮ ਛਾ ਜਾਂਦਾ ਹੈ।

*　　*　　*　　*

ਵਰ ਸਹੇੜਨ ਵਿਚ ਜੇ ਮਾਪੇ ਬੇ-ਪ੍ਰਵਾਹੀ ਵਰਤਣ ਤਾਂ ਉਸ ਬਾਰੇ ਖ਼ੂਬ ਵਿਅੰਗ ਦੱਸੇ ਜਾਂਦੇ ਹਨ। ਕਾਲੇ ਮਧਰੇ ਤੇ ਟੀਰੇ ਭੈਂਗੇ ਵਰਾਂ ਬਾਰੇ ਗੀਤਾਂ ਰਾਹੀਂ ਮਾਪਿਆਂ ਦੇ ਇਸ ਗੁਨਾਹ ਦੀ ਖ਼ੂਬ ਮਿੱਟੀ ਕੁੱਟੀ ਜਾਂਦੀ ਹੈ।

ਵਿਆਹ ਤੋਂ ਪਹਿਲਾਂ ਗਾਏ ਜਾਣ ਵਾਲੇ ਗੀਤਾਂ ਵਿਚ ਸਭ ਤੋਂ ਅਹਿਮ ਮਸਲਾ

'ਵਰ ਕਿਹੋ ਜਿਹਾ ਹੈ ?' ਦਾ ਹੁੰਦਾ ਹੈ। ਸਾਰੀਆਂ ਨੂੰ ਸੋਹਣੇ ਤੇ ਹਾਣ ਦੇ ਵਰ ਰੱਬ ਨੇ ਕਿਸੇ ਹੱਟੀ ਵਿਚ ਘੜ ਕੇ ਥੋੜੇ ਰੱਖੇ ਹੁੰਦੇ ਹਨ ? ਜਿਨ੍ਹਾਂ ਦੇ ਵਿਆਹ ਹੋ ਚੁੱਕੇ ਹਨ ਉਨ੍ਹਾਂ ਵਿਚੋਂ ਕਈਆਂ ਦੇ ਵਰ ਕਿਸੇ ਨਾ ਕਿਸੇ ਨੁਕਸ ਵਾਲੇ ਹੁੰਦੇ ਹੀ ਹਨ ਜਿਨ੍ਹਾਂ ਬਾਰੇ ਦੂਜੀਆਂ ਕੁੜੀਆਂ ਤਾਹਨੇ ਦਿੰਦੀਆਂ ਹਨ। ਇਕ ਕਾਣੀ ਦਾ ਸੋਹਣਾ ਸੁਨੱਖਾ ਪਰ ਲੱਤੋਂ ਲੰਙਾ ਲਾੜਾ ਜੰਞ ਲੈ ਕੇ ਆਇਆ, ਕਹਿੰਦੇ ਕੁੜੀਆਂ ਨੇ ਘੋੜੀ ਚੜ੍ਹੇ ਨੂੰ ਦੇਖ ਕੇ ਕਿਹਾ—

'ਸੋਹਣਾ ਵਰ ਪਾਇਆ ਨੀ ਕਾਣਚੋ।'

ਨਾਲ ਹੀ ਲਾੜੇ ਦਾ ਕੋਈ ਸ਼ਰੀਕ ਖੜਾ ਸੀ ਉਸ ਨੇ ਝੱਟ ਉੱਤਰ ਦਿੱਤਾ:

'ਘੋੜੀਉਂ ਲਹੇਗਾ ਤਾਂ ਜਾਣਸੋ।'

ਇਸ ਤਰ੍ਹਾਂ ਦੇ ਹੋਰ ਨੁਕਸਾਂ ਨੂੰ ਭਰੀ ਸਭਾ ਵਿਚ ਨੰਗਾ ਕਰਨ ਤੋਂ ਵੀ ਸੰਕੋਚ ਨਹੀਂ ਕੀਤਾ ਜਾਂਦਾ—

ਛਮਾ ਛਿਲਾ ਨਾਨਾ ਨਾਨਾ,<br>
ਕੁੜੀ ਗੰਜੀ ਤੇ ਲਾੜਾ ਕਾਣਾ।

ਜੇ ਕਿਸੇ ਦੇ ਠੋਡੀ ਉਤੇ ਹੀ ਵਾਲ ਹੋਣ, ਜਾਣੀ ਖੋਜਾ ਹੋਵੇ ਉਸ ਬਾਰੇ ਗੀਤਾਂ ਵਿਚ ਕਿਹਾ ਜਾਂਦਾ ਹੈ:

ਧੰਨਾ ਸਿਉਂ ਸਾਡਾ ਬਖ਼ਤਾਵਰ ਗੱਲਾਂ ਕਰੇ ਸੁਲੱਖਣੀਆਂ।<br>
ਠੋਡੀ ਦੇ ਉਤੇ ਦੋ ਢਾਈ ਵਾਲ ਹਰਬਾਂ ਉਸ ਦੀਆਂ ਸੱਖਣੀਆਂ।<br>
ਹੇ ਰੱਬਾ ਤੂੰ ਖ਼ੈਰ ਕਰੀਂ, ਢਾਈ ਵਾਲ ਉਘੇੜ ਖੜੀਂ।

ਜੇ ਕਿਸੇ ਕੋਝੇ ਮੁੰਡੇ ਨੂੰ ਸੋਹਣੀ ਵਹੁਟੀ ਮਿਲ ਜਾਵੇ ਤਾਂ ਝੱਟ ਆਖ ਦਿੰਦੀਆਂ ਹਨ:

'ਮੁੰਡਾ ਰੋਹੀ ਦੀ ਕਿੱਕਰ ਦਾ ਜਾਤੂ,<br>
ਵਿਆਹ ਕੇ ਲੈ ਗਿਆ ਤੂਤ ਦੀ ਛਟੀ।'

ਸੋਹਣੀ ਵਹੁਟੀ ਮਿਲਣੀ ਉਸ ਦੇ ਪਿਛਲੇ ਕਰਮਾਂ ਦਾ ਫਲ ਸਮਝੀ ਜਾਂਦੀ ਹੈ—

ਮੁੰਡਾ ਪਿਛਲੇ ਜਨਮ ਦਾ ਸਾਧੂ,<br>
ਤਾਹੀਂ ਸੋਹਣੀ ਬਹੂ ਮਿਲ ਗਈ।'

ਵਿਆਹੀਆਂ ਕੁੜੀਆਂ ਵਿਚੋਂ ਭੈੜਾ ਵਰ ਮਿਲਣ ਦੇ ਗੁੱਸੇ ਦੀ ਚਰਚਾ ਤੇ ਅਣ-ਵਿਆਹੀਆਂ ਦਾ ਮਾਪਿਆਂ ਨੂੰ ਸਮੇਂ ਸਿਰ ਸੁਚੇਤ ਕਰਨ ਲਈ ਲਗਨ ਪੁੱਜਣ ਤੋਂ ਵਿਆਹ ਤੱਕ ਦਾ ਅਜੇਹਾ ਸਮਾਂ ਹੁੰਦਾ ਹੈ ਜਿਸ ਵਿਚ ਉਹ ਆਪਣੇ ਦਿਲੀ ਭਾਵ

ਜ਼ੋਰ ਨਾਲ ਪ੍ਰਗਟ ਕਰ ਸਕਣ ।

ਕੁੜੀ ਵਾਲਿਆਂ ਦੇ ਘਰ ਖਾਸ ਤੌਰ ਤੇ ਅਜੇਹੇ ਗੀਤ ਗਾਏ ਜਾਂਦੇ ਹਨ । ਤਾਂ ਜੁ ਜਿਸ ਕੁੜੀ ਦਾ ਵਿਆਹ ਧਰਿਆ ਹੋਇਆ ਹੈ ਜੇ ਉਸ ਦਾ ਵਰ ਚੰਗਾ ਹੈ ਤਾਂ ਮਾਪੇ ਮਾਣ ਕਰਨ ਜੇ ਮਾੜਾ ਹੈ ਤਾਂ ਸ਼ਰਮ ਖਾਣ, ਇਸ ਤੋਂ ਦੂਜੀਆਂ ਅਣ–ਵਿਆਹੀਆਂ ਕੁੜੀਆਂ ਦੇ ਮਾਪੇ 'ਧੀਏ ਕੰਨ ਕਰ ਨੂੰਹੇਂ ਕੰਮ ਕਰ !' ਦੇ ਕਥਨ ਅਨੁਸਾਰ ਅਗੇ ਨੂੰ ਸੋਚ ਕਰਨ ? ਪੁਰਾਣੇ ਸਮਿਆਂ ਵਿਚ ਵਰ ਟੋਲਣ ਦੀ ਜਿਮੇਂਵਾਰੀ ਨਾਈਆਂ ਬ੍ਰਾਹਮਣਾਂ ਦੇ ਸਿਰ ਹੁੰਦੀ ਸੀ, ਇਸ ਕਰਕੇ ਹੁਣ ਤੱਕ ਪਹਿਲਾਂ ਇਨ੍ਹਾਂ ਦਾ ਹੀ ਸਲੋਕ ਪੜ੍ਹਿਆ ਜਾਂਦਾ ਹੈ—

ਨਾਈਆ ਵੇ ਤੇਰੇ ਬੱਚੇ ਮਰਨ ਬ੍ਰਾਹਮਣ ਦੀ ਜੜ੍ਹ ਜਾਇ,
ਪੰਜ ਵਰ੍ਹਿਆਂ ਦਾ ਛੋਕਰਾ ਦਿੱਤਾ ਝੋਲੀ ਪਾਇ।
ਗਲੀਓ ਗਲੀ ਖੇਡਾਂਵਦੀ ਲੋਕੀ ਕਹਿਣ ਭਰਾਇ।

ਬ੍ਰਾਹਮਣ ਨੇ ਨਾਈ ਪਿੱਛੋਂ ਜਿਉਂ ਜਿਉਂ ਰਿਸ਼ਤਾ-ਨਾਤਾ ਕਰਨ ਦੇ ਅਧਿਕਾਰ ਮਾਪਿਆਂ ਨੇ ਸੰਭਾਲਨੇ ਸ਼ੁਰੂ ਕੀਤੇ, ਤੇ ਇਸ ਨੇਕ ਕੰਮ ਵਿਚ ਉਨ੍ਹਾਂ ਵੀ ਜਦੋਂ ਭਰਿਸ਼ਟਾਚਾਰ ਲਿਆਉਣ ਦੀ ਰਾਹ ਫੜ ਲਈ ਤਾਂ ਕੁੜੀਆਂ ਨੇ ਆਪਣੀਆਂ ਮਹਿਫਲਾਂ ਵਿਚ ਉਨ੍ਹਾਂ ਦੇ ਬਦਲੇ ਵੀ ਗਿਣ ਕੇ ਲੈਣੇ ਸ਼ੁਰੂ ਕਰ ਦਿੱਤੇ ।

'ਧੀਆਂ ਗੋਰੀਆਂ ਜੁਆਈ ਤੇਰੇ ਕਾਲੇ ਬਾਪੂ ਵੇ ਬਦਾਮੀ ਰੰਗਿਆ ।'

ਭਾਵੇਂ ਅਗੋਂ ਬਾਪੂ ਦਾ ਜਵਾਬ ਵੀ ਮਕੂਲ ਹੁੰਦਾ ਹੈ—

'ਪੁਤ ਬਖਤਾਵਰਾਂ ਦੇ ਕਾਲੇ, ਦੇਖੀਂ ਧੀਏ ਨਿੰਦ ਨਾ ਦਈਂ ।'

ਤੇ

ਲੜ ਬਖਤਾਵਰਾਂ ਦੇ ਲਾਈ ਅਗੇ ਤੇਰੇ ਭਾਗ ਬਚੀਏ ।

ਕਈ ਬਾਪ ਬਖਤਾਵਰ ਘਰ ਲੱਭਣ ਦੇ ਲਾਲਚ ਵਿਚ ਤੇ ਕਈ ਰਿਸ਼ਤੇ ਨਾਤੇ-ਦਾਰਾਂ ਨੂੰ ਸਾਕ ਦੇਣ ਦੀ ਕਾਹਲ ਵਿਚ ਜੁਆਨ ਕੁੜੀਆਂ ਨੂੰ ਛੋਟੀ ਉਮਰ ਦੇ ਨੀਂਗਰ ਲੱਭ ਦਿੰਦੇ ਹਨ ਕਿ 'ਆਪੇ ਦਿਨ ਪੈਣ ਨਾਲ ਗੱਭਰੂ ਹੋ ਜਾਊ !' ਅਜੇਹੇ ਬਖਤਾਵਰ ਲੱਭਣ ਵਾਲਿਆਂ ਦੀ ਸਹੇੜ ਨਾਲ ਵੀ ਖੂਬ ਚਹੇਡਾਂ ਕੀਤੀਆਂ ਜਾਂਦੀਆਂ ਹਨ—

ਬਾਬਲ ਵੇ ਸੁਣ ਬਾਬਲ ਵੇ,
ਜੋੜੀ ਜੋੜ ਕੇ ਜੋੜ ਨਾ ਜੋੜਿਓ ।
ਇਕ ਵਰ ਛੋਟਾ ਦੂਜਾ ਰੰਗ ਕਾਲ਼ਾ,
ਕੰਡਾ ਫੁੱਲ ਦੇ ਨਾਲ ਚਮੋੜਿਓ ।

"ਜੋੜੀਆਂ ਜੱਗ ਥੋੜ੍ਹੀਆਂ ਗਲ ਨਰੜ ਬਥੇਰੇ।" ਸਿਆਣੇ ਐਵੇਂ ਤਾਂ ਨਹੀਂ ਕਹਿ ਗਏ। ਬਹੁਤ ਮਾਪੇ ਚੰਗੇ ਘਰ ਤੋਂ ਇਲਾਵਾ ਕੁੜੀ ਦਾ ਮੁੱਲ ਵੱਟਣ ਲਈ, ਕਿ ਕਿੱਥੋਂ ਵੱਧ ਰੁਪਈਏ ਮਿਲਦੇ ਹਨ, ਬੁੱਢਿਆਂ ਠੇਰਿਆਂ ਨਾਲ ਵਿਆਹ ਦਿੰਦੇ ਹਨ। ਜਿਨ੍ਹਾਂ ਵਿਰੁਧ ਕੁੜੀਆਂ ਆਪਣੀ ਸਭਾ ਅੰਦਰ ਜ਼ੋਰਦਾਰ ਸ਼ਬਦਾਂ ਵਿਚ 'ਰੋਸ-ਪੱਤਰ' ਪ੍ਰਗਟ ਕਰਕੇ ਅਜੇਹੇ 'ਬਾਬਲ' ਤੇ 'ਅੰਬੜੀ' ਦੀ ਚੰਗੀ ਤਰ੍ਹਾਂ ਮਿੱਟੀ ਕੁਟਦੀਆਂ — ਖ਼ਾਸ ਕਰਕੇ ਇਹ ਦੱਸ ਕੁੜੀ ਦੇ ਫੇਰਿਆਂ ਉਤੇ ਬੈਠਣ ਵੇਲੇ ਭੈੜੇ ਲਾੜੇ ਨੂੰ ਦੇਖ ਕੇ ਮਾਂ ਨਾਲ ਕੀ ਬਚਨ ਬਿਲਾਸ ਹੁੰਦੇ ਹਨ ? ਜ਼ਰਾ ਉਹ ਦੇਖੋ :

ਬ੍ਰਾਹਮਣਾ ਦੇ ਮੁੰਡੇ ਨੇ ਚੌਂਕ ਪੂਰਿਆ,
ਮਾਂ ਨੇ ਧੀ ਨੂੰ ਲਾਵੀਂ ਬੈਠੀ ਮੁੱਕਾ ਹੂਰਿਆ।
ਮੈਨੂੰ ਮਾਏ ਕਾਹਨੂੰ ਅਜ ਸਗੋਂ ਘੂਰਦੀ,
ਆਪਣੇ ਹਾਣ ਦਾ ਵਰ ਦਿੱਤਾ ਧੀ ਨੂੰ ਟੋਲ ਨੀ।
ਧੀਏ ਨੀ ਧੀਏ, ਕਾਹਨੂੰ ਮੰਦਾ ਬੋਲਦੀ,
ਬੁੱਢੇ ਦਾ ਸੰਜੋਗ ਨਿੱਕਾ ਕਿੱਥੋਂ ਟੋਲਦੀ।
ਬੁੱਢਾ ਨਾਰ ਨੂੰ ਬੁਲਾਵੇ ਨਾਰ ਨਹੀਓਂ ਬੋਲਦੀ,
ਜੇ ਬੋਲੇ ਤਾਂ ਅੱਧ ਮੋਏ ਸੱਪ ਵਾਂਗ ਵਿਸ ਘੋਲਦੀ।

ਇਸ ਖਿਆਲ ਨਾਲ ਕਿ ਕਿਸੇ ਕੁੜੀ ਨੂੰ ਕਿਧਰੇ ਸੱਚੀ ਮੁੱਚੀ ਹੀ ਫੇਰਿਆਂ ਉਤੇ ਇਹ ਕੌੜਾ ਫਰਜ਼ ਅਦਾ ਕਰਨਾ ਹੀ ਨਾ ਪਵੇ ਬੜਾ ਸੰਭਲ ਸੰਭਲ ਕੇ ਚਲਣ ਲਈ ਨਿੱਤ-ਜੀਵਨ ਦੇ ਕੰਮਾਂ ਧੰਦਿਆਂ ਵਿਚੋਂ ਉਦਾਹਰਣ ਦੇ ਦੇ ਕੇ ਬੇਨਤੀਆਂ ਕੀਤੀਆਂ ਜਾਂਦੀਆਂ ਹਨ--

ਮਿੱਟੀ ਦਾ ਹਾਰਾ ਪਥਦੀਏ ਨੀ ਮਾਏ ਮੇਰੀਏ,
ਮੁੜ ਮੁੜ ਦੇਨੀ ਏਂ ਵਰ ਬੁੱਢਾ ਵਰ ਦੇਂਦੀਏ।
ਮਿੱਟੀ ਦਾ ਹਾਰਾ ਡਿਗ ਪਿਆ ਮਾਏ ਮੇਰੀਏ,
ਬੁਢੜਾ ਆ ਗਿਆ ਹੇਠ, ਬੁਢਾ ਵਰ ਦੇਂਦੀਏ।
ਲੈ ਕੇ ਬੁਢਾ ਵਰ ਤੁਰ ਪਈ ਮਾਏ ਮੇਰੀਏ,
ਹੋਕਾ ਦਿਆਂ ਨੀ ਬਜ਼ਾਰ ਬੁੱਢਾ ਵਰ ਦੇਂਦੀਏ।
ਕੋਈ ਦੇ ਦਿਉ ਦਮੜੀ ਕੋਈ ਕੌਡਾਂ ਚਾਰ,
ਹਾਏ ਨੀ ਭੈਣੋਂ ! ਨੀ ਕੋਈ ਲੈ ਲਏ ਉਧਾਰ।
ਇਸ ਬੁੱਢੇ ਨੂੰ ਮੈਂ ਵੇਚ ਦੇਨੀ ਆਂ।

ਇਸ ਨਾਲੋਂ ਜ਼ੋਰਦਾਰ ਬੁੱਢੇ ਪਤੀ ਦਾ ਹੋਰ ਵਿਰੋਧ ਕੀ ਗੀਤਾਂ ਦੀ ਬੋਲੀ ਵਿਚ ਹੋ ਸਕਦਾ ਹੈ ?

ਕਾਲੇ ਤੇ ਬੁੱਢੇ ਪਤੀ ਬਾਰੇ ਕਈ ਵਾਰੀ ਗੀਤਾਂ ਦੀ ਅਜੇਹੀ ਲੈ ਚੁਣ ਲੈਂਦੀਆਂ ਹਨ ਜਿਸ ਤੋਂ ਇਉਂ ਲੱਗਦਾ ਹੈ ਕਿ ਕੁੜੀਆਂ ਨੂੰ ਵਰ ਨਹੀਂ ਕੋਈ ਭੂਤ ਦਿੱਸਦਾ ਹੈ ? ਜਾਂ ਕਿਧਰੋਂ ਅਚਨਚੇਤੀ ਕੋਈ ਮਾਰ ਖਾਣੀ ਬਲਾ ਪ੍ਰਗਟ ਹੋ ਗਈ ਹੈ—

ਹਾਏ ਨੀ ਮਾਂ ਕਾਲਾ ! ਬੂ ਨੀ ਮਾਂ ਕਾਲਾ,
ਮੈਂ ਕਾਲੇ ਨਾਲ ਮੰਗੀ, ਮੈਂ ਸੌ ਮਣ ਭੁੱਬਲ ਵੰਡੀ
ਹਾਏ ਮਾਂ ਕਾਲਾ ! ਬੂ ਨੀ ਮਾਂ ਕਾਲਾ ।
ਕਾਲਾ ਅੰਦਰ ਵੜਿਆ, ਮੇਰਾ ਡੰਗਰ ਵੱਛਾ ਡਰਿਆ,
ਹਾਏ ਨੀ ਮਾਂ ਕਾਲਾ ! ਬੂ ਨੀ ਮਾਂ ਕਾਲਾ ।
ਕਾਲੇ ਸੇਜ ਵਛਾਈ, ਉੱਤੇ ਸੌ ਮਣ ਭੁੱਬਲ ਪਾਈ ।
ਹਾਏ ਨੀ ਮਾਂ ਕਾਲਾ, ਬਹੁੜੀ ਨੀ ਮਾਂ ਕਾਲਾ,
ਕਾਲੇ ਦੇ ਪੁੱਤ ਜਾਏ, ਉਹ ਮੈਂ ਗਲੀਆਂ ਵਿਚ ਰੁਲਾਏ ।
ਹਾਏ ਨੀ ਮਾਂ ਕਾਲਾ, ਬੂ ਨੀ ਮਾਂ ਕਾਲਾ ।

ਜੇ ਮਾਵਾਂ ਅਜੇਹੀ ਖ਼ੌਫ਼ਨਾਕ ਧਮਾਕਿਆਂ ਵਾਲੀ ਸੁਰ ਵਿਚ ਵੀ ਕੁੜੀਆਂ ਦੇ ਗੀਤ ਸੁਣ ਕੇ ਪਥਰ ਬਣੀਆਂ ਰਹਿਣ ਤਾਂ ਫਿਰ ਇਸ ਲਾ-ਇਲਾਜ ਮਰਜ਼ ਦਾ ਦਾਰੂ ਕਿੱਥੋਂ ਲੱਭੇ ? 'ਜੇ ਹਾਂਡੀ ਉਬਲੇਗੀ ਤਾਂ ਆਪਣੇ ਕੰਢੇ ਹੀ ਸਾੜੇਗੀ ।' ਦੇ ਕਥਨ ਵਾਂਗ ਕੋਮਲ ਭਾਵਾਂ ਵਾਲੀਆਂ ਕੁਆਰੀਆਂ ਰੀਝਾਂ ਮਸਲੀਆਂ ਜਾਂਦੀਆਂ ਹਨ ਤੇ 'ਭਾਣਾ ਮਿੱਠਾ ਕਰਕੇ ਮੰਨਣਾ' ਹੀ ਇਕ ਰਾਹ ਰਹਿ ਜਾਂਦਾ ਹੈ :

'ਸੋਨੇ ਦੀ ਮੇਰੀ ਆਰਸੀ ਸ਼ੀਸ਼ਾ ਜੜਿਆ ਗੁਜਰਾਤ ।
ਮੂਰਖ ਪੱਲੇ ਪੈ ਗਿਆ ਲਾਵਾਂ ਵਾਲੀ ਰਾਤ ।
ਸੁੱਕਾ ਫੁੱਲ ਗੁਲਾਬ ਦਾ ਮੇਰੀ ਝੋਲੀ ਆਣ ਪਿਆ ।
ਚੰਗੀ ਭਲੀ ਮੇਰੀ ਜਾਨ ਨੂੰ ਝੋਰਾ ਲੱਗ ਗਿਆ ।

## ਮਾਈਆਂ ਤੇ ਵੱਟਣਾ

ਵਿਆਹ ਤੇ ਮਹੂਰਤ ਵਾਲੇ ਦਿਨ ਤੋਂ ਕੁੜੀ ਮੁੰਡਾ ਮਾਈਏ ਪੈ ਜਾਂਦੇ ਹਨ । ਮਾਈਆਂ ਦੀ ਪਹਿਲੀ ਪੰਜੀਰੀ ਨਾਨਕਿਆਂ ਦੀ ਹੁੰਦੀ ਹੈ, ਜੋ ਚੰਗਾ ਵਧੀਆ ਘਰ ਦਾ ਦੇਸੀ ਘਿਉ, ਖੋਪਾ ਦਾਖਾਂ ਤੇ ਕਾਲੀਆਂ ਮਿਰਚਾਂ ਪਾ ਕੇ ਤਿਹਾਉਲੇ ਦੀ ਬਣਾਈ

ਹੁੰਦੀ ਹੈ, ਮਾਸੀਆਂ ਭੂਆਂ ਵੀ ਵਧੀਆ ਪੰਜੀਰੀ ਭੇਜਦੀਆਂ ਹਨ, ਸ਼ਰੀਕੇ ਜਾਂ ਆਂਢ ਗੁਆਂਢ ਤੋਂ ਗੁੜ ਤੇ ਆਟਾ ਕੱਚ-ਭੁੰਨਾ ਜਿਹਾ ਕਰਕੇ ਮਾਈਆਂ ਤਿਆਰ ਕਰ ਲੈਂਦੀਆਂ ਹਨ, ਇਹ ਸਾਰੀ ਕੋਸ਼ਿਸ਼ ਇਸ ਲਈ ਹੁੰਦੀ ਹੈ ਕਿ ਲਾੜਾ ਜਾਂ ਲਾੜੀ ਵਿਆਹ ਤੋਂ ਪਹਿਲਾਂ ਚੰਗਾ ਚੋਖਾ ਖਾ ਕੇ ਨਰੋਈ ਸਿਹਤ ਬਣਾ ਲੈਣ। ਬਿਲਕੁਲ ਉਸੇ ਤਰ੍ਹਾਂ ਜਿਵੇਂ ਘੋਲ ਦਾ ਦਿਨ ਬੰਨ੍ਹਿਆ ਹੋਣ ਤੋਂ ਦੋਵੇਂ ਪਾਰਟੀਆਂ ਆਪੋ ਆਪਣੇ ਪਹਿਲਵਾਨਾਂ ਨੂੰ ਨਿਹਾਰੀਆਂ ਚਾਰ ਰਹੀਆਂ ਹੁੰਦੀਆਂ ਹਨ। ਕੁੜੀ ਨੂੰ ਉਸ ਦੀਆਂ ਸਹੇਲੀਆਂ ਮੁੰਡੇ ਨੂੰ ਉਸ ਦੇ ਹਾਣੀ ਤੇ ਭਰਜਾਈਆਂ ਛੇੜ ਛਾੜ ਕਰਦੀਆਂ ਰਹਿੰਦੀਆਂ ਹਨ :—'ਮਾਈਆਂ ਦੱਬ ਕੇ ਖਾ ਲਵੀਂ ਵੇ ! ਫੇਰ ਨਾ ਅਗਲੀ ਕਹੇ ਭਾਬੀਆਂ ਨੇ ਮੂੰਹ ਤੇ ਅਬਰੋ ਈ ਨਹੀਂ ਆਉਣ ਦਿੱਤੀ।'

'ਕੁਝ ਕਸਰਤ ਵੀ ਕਰਿਆ ਕਰ ਓਏ ਹਾਜ਼ਮਾ ਦਰੁਸਤ ਰਹੇ। ਅੱਗੋਂ ਸੁਣਿਐ ਬਹੂ ਬਾਰ ਵਿਚ ਦੀ ਸਿਰ ਨਿਵਾ ਕੇ ਲੰਘਾਉਣੀ ਪੈਂਦੀ ਹੈ। ਦੇਖੀਂ ਕਿਧਰੇ ਪਹਿਲੇ ਦਿਨ ਈ ਛੱਪਾ ਪਵਾ ਬੈਠੇਂ।' ਆਉਂਦੇ ਜਾਂਦੇ ਲਾੜੇ ਨੂੰ ਮੁੰਡਿਆਂ ਦੀਆਂ ਟਕੋਰਾਂ ਲਗਦੀਆਂ ਰਹਿੰਦੀਆਂ ਹਨ।

'ਨੀ ਸੁਣਿਐ ਪਰਾਹੁਣਾ ਮੁਦਗਰ ਚੁਕਦੈ, ਨਾਲੇ ਘੁਲਦੈ। ਐਵੇਂ ਨਾ ਸੁੱਕੇ ਟੁਕੜ ਭੇਨਦੀ ਰਿਹਾ ਕਰ। ਮੈਂ ਹੋਵਾਂ ਤਾਂ ਪੰਜੀਰੀ ਬਿਨਾਂ ਕਿਸੇ ਚੀਜ਼ ਨੂੰ ਮੂੰਹ ਵੀ ਨਾ ਲਾਵਾਂ। ਓਥੇ ਐਵੇਂ ਨਾ ਮਸ਼ਕਰੀਆਂ ਕਰਾਈਂ। ਘਗਰਾ ਪਾ ਕੇ ਟੁਰਦੀ ਨੇ ਲੱਕ ਨੂੰ ਤਿੰਨ ਵੱਲ ਪਾ ਕੇ ਪਿੰਡ ਦੀਆਂ ਬਹੂਆਂ ਦੇ ਕਾਲਜੇ ਹੋਲ ਨਾ ਪਾਇਆ ਤਾਂ ਨਵੀਂ ਬਹੂ ਜਿਹੀ ਸਹੁਰੇ ਗਈ ਜਿਹੀ ਨਾ ? ਕੁੜੀਆਂ ਆਪਣੀ ਸਖੀ ਨੂੰ ਵੰਗਾਰਦੀਆਂ ਹਨ।

ਮਾਂਈਏ ਪਏ ਮੁੰਡੇ ਕੁੜੀ ਨੂੰ ਪਿੰਡੋਂ ਬਾਹਰ ਤਾਂ ਉੱਕਾ ਈ ਨਹੀਂ ਨਿਕਲਣ ਦਿੰਦੇ। ਪਿੰਡ ਦੇ ਮੰਨੇ ਜਾਂਦੇ ਭੂਤਾਂ ਪਰੇਤਾਂ ਵਾਲੀ ਕਰੜੀ ਥਾਂ ਤੇ ਸਿਵਿਆਂ ਵੱਲ ਜਾਣ ਤੋਂ ਵੀ ਦੂਰੀ 'ਰੱਖ' ਰੱਖੀ ਜਾਂਦੀ ਹੈ।

'ਬਚਾਓ ਰੱਖਿਓ ਭਾਈ ਮੁੰਡਾ ਸਾਹੇ ਬੰਨ੍ਹਿਆ ਹੋਇਆ ਹੈ।'

'ਕੁੜੇ ਐਵੇਂ ਨਾ ਕੁੜੀਆਂ-ਕੱਤਰੀਆਂ ਨਾਲ ਚੰਗੇ ਮੰਦੇ ਥਾਂ ਫਿਰੀ ਜਾਇਆ ਕਰ, ਹੁਣ ਸੁੱਖ ਨਾਲ ਮਾਂਈਏਂ ਪਈ ਹੋਈ ਏਂ। ਸਾਹੇ ਬੰਨ੍ਹੇ ਹੋਏ ਮੁੰਡੇ ਕੁੜੀ ਨੂੰ ਸੰਭਲ ਸੰਭਲ ਕੇ ਜੀਵਣ-ਮਾਰਗ ਤੇ ਟੁਰਨ ਦੀ ਜਾਚ ਵਿਆਹ ਤੋਂ ਪਹਿਲਾਂ ਦੇਣੀ ਵੀ ਆਰੰਭ ਹੋ ਜਾਂਦੀ ਹੈ। ਕੁੜੀ ਮੁੰਡਾ ਜਿੰਨਾ ਚਿਰ ਵਿਆਹ ਵਾਲੇ ਦਿਨ ਦੇ ਨਵੇਂ ਕੱਪੜੇ ਨਾ ਪਾ ਲੈਣ ਤਨ ਦੇ ਪਹਿਲੇ ਕੱਪੜੇ ਬਦਲਣ ਨਹੀਂ ਦਿਤੇ ਜਾਂਦੇ। ਅਖੇ, ਇਉਂ ਕਰਨਾ ਮਾੜਾ ਹੁੰਦਾ ਹੈ। ਵਿਆਹ ਦੇ ਕੱਪੜੇ ਪਾਉਣ ਵੇਲੇ ਪੁਰਾਣੇ ਕੱਪੜੇ ਕਿਉਂ ਕਿ

ਨਾਈ ਨੂੰ ਦਿਤੇ ਜਾਂਦੇ ਹਨ, ਜਾਪਦਾ ਇਹ ਹੈ ਕਿ ਇਹ ਕੱਪੜੇ ਨਾ ਬਦਲਣ ਦੀ ਪਿਰਤ ਇਸ ਸੂਮ-ਖਣੇ ਨੇ ਪਾਈ ਹੈ ਕਿ ਕਿਧਰੇ ਨਾਈ ਨੂੰ ਚੰਗੇ ਕਪੜੇ ਨਾ ਚਲੇ ਜਾਣ।

ਵਿਆਹ ਤੋਂ ਜੇ ਸੱਤ ਜਾਂ ਪੰਜ ਡੰਗ ਨਾ ਹੋ ਸਕੇ ਤਾਂ ਤਿੰਨ ਡੰਗ ਪਹਿਲਾਂ ਵਟਣਾ ਮਲਣਾ ਜ਼ਰੂਰ ਸ਼ੁਰੂ ਹੋ ਜਾਂਦਾ ਹੈ, ਵਿਹੜੇ ਵਿਚ ਚੌਂਕੀ ਡਾਹ ਕੇ ਵਿਆਂਹਦੜ ਨੂੰ ਉਸ ਉਤੇ ਬਿਠਾ ਲੈਂਦੇ ਹਨ, ਵਿਆਂਹਦੜ ਦੇ ਪੈਰਾਂ ਦੀਆਂ ਤਲੀਆਂ ਹੇਠ ਕੁਝ ਪੈਸੇ ਰੱਖ ਦਿੰਦੇ ਹਨ। ਸਭ ਤੋਂ ਪਹਿਲਾਂ ਜਿਸ ਦਿਨ ਕੋਰ ਠੂਠੀ ਵਿਚ ਵਟਣਾ ਪਾ ਕੇ ਪਹਿਲਾਂ 'ਸਿਰ ਦਾ ਸੁਹਾਗ ਭਾਗ ਬਣੇ ਰਹਿਣ' ਵਾਲੀ ਲਿਟ ਨੂੰ ਛੁਹਾਇਆ ਜਾਂਦਾ ਹੈ, ਉਸ ਠੂਠੀ ਵਿਚ ਨੈਣ ਲਈ ਪੈਸੇ ਪਾਏ ਜਾਂਦੇ ਹਨ। ਆਂਢਣਾਂ ਗੁਆਂਢਣਾਂ ਸ਼ਰੀਕਣਾਂ ਪੈਸੇ ਤੇ ਮਾਂ ਇਕ ਰੁਪਇਆ ਪਾਉਂਦੀ ਹੈ। ਇਹ ਪੈਸੇ ਨੂੰ, ਕੁੜੀਆਂ ਨੂੰ ਇਸ ਰਸਮ ਵੇਲੇ ਸੱਦ ਕੇ ਲਿਆਉਣ ਦੀ ਨੈਣ ਸਮਝੋਂ ਮਿਹਨਤ ਦਿਤੀ ਜਾਂਦੀ ਹੈ! ਜਵਾਂ ਤੇ ਛੋਲਿਆਂ ਦੇ ਆਟੇ ਵਿਚ ਮਿਲਾਈ ਹਲਦੀ ਨੂੰ ਤੇਲ ਵਿਚ ਗੁੰਨ ਕੇ ਵੱਟਣਾ ਤਿਆਰ ਕੀਤਾ ਜਾਂਦਾ ਹੈ, ਵੱਟਨੇ ਦੀ ਪਹਿਲੀ ਛੋਹ ਭਰਜਾਈ ਲਾਉਂਦੀ ਹੈ। ਵਿਧਵਾ—ਜਿਹੜੀ ਪਹਿਲਾਂ ਆਮ ਤੌਰ ਤੇ ਇਸ ਵੇਲੇ ਆਪ ਹੀ ਨਹੀਂ ਆਉਂਦੀ—ਉਸ ਤੋਂ ਬਿਨਾਂ, ਫਿਰ ਸਭ ਸ਼ਰੀਕਣਾਂ ਆਪਣੇ ਹੱਥਾਂ ਨਾਲ ਵੱਟਨਾ ਲਾਉਂਦੀਆਂ ਹਨ। ਮੁੰਡੇ ਦੀਆਂ ਭਰਜਾਈਆਂ ਜਰਾ ਦੱਬ ਕੇ ਰਗੜੇ ਲਾ ਲਾ ਕੇ ਆਖਦੀਆਂ ਹਨ। 'ਲਾਹ ਦਿਓ ਨੀ ਜਨਮਾਂ ਜਨਮਾਂ ਦੀ ਮੈਲ ਸਾਡੀ ਭੈਣ ਦੇਖੇ ਕਿ ਇਹ ਚਮੜੀ ਉਪਰਲੀ ਹੈ ਕਿ ਹੇਠਲੀ। ਫੁਲਕਾਰੀ ਦੀਆਂ ਕੰਨੀਆਂ ਫੜੀਆਂ ਖੜ੍ਹੀਆਂ ਕੁੜੀਆਂ ਦੇ ਕੋਲ ਤਕੜਾ ਜੱਥਾ ਇਹ ਅਜੀਬ ਤਮਾਸ਼ਾ ਦੇਖਣ ਲਈ ਜੁੜਿਆ ਹੁੰਦਾ ਹੈ। ਨਾਲੋਂ ਨਾਲ ਇਸ ਸਮੇਂ ਦੇ ਗੀਤ ਆਰੰਭ ਹੋ ਜਾਂਦੇ ਹਨ—

ਬੋ ਬੋ ਕਿ ਵਟਨਾ ਕਟੋਰੇ ਦਾ
ਜਿੰਦ ਨੀ ਮਲੇਂਦੀਆਂ ਸੱਤ ਜਣੀਆਂ
ਕਿ ਆਹਮੋ ਸਾਹਮਣੀਆਂ।
ਬੱ ਬੋ ਕਿ ਭਾਣਜਾ ਮਾਮੇ ਦਾ।
ਭਤੀਜਾ ਚਾਚੇ ਦਾ, ਜਿੰਦ ਨੀ......
ਬੋ ਬੋ ਕਿ ਚਾਦਰ ਚਿੜੀਆਂ ਦੀ।
ਜਿੰਦ ਨੀ ਕਿ ਰੌਣਕ ਕੁੜੀਆਂ ਦੀ।
ਬੋ ਬੋ ਨੀ ਇੱਟ ਚੁਬਾਰੇ ਦੀ।
ਕ ਗੋਗੜ ਭਾਰੇ ਦੀ।

ਜਿੰਦ ਨੀ ਕਿ ਮਲੇਂਦੀਆਂ ਦੋ ਜਣੀਆਂ
ਕਿ ਦਿਓਰ ਜੀਠਾਨੜੀਆਂ ।
ਬੱ ਬੱ ਕਿ ਸਾਵਣ ਕਿਉਂ ਆਇਆ ?
ਜਿੰਦ ਨੀ ਕੀ ਬੂੰਦਾਂ ਪਾਵਣ ਨੂੰ,
ਬੱ ਬੋ ਕਿ ਦਿਲ ਪਰਚਾਵਣ ਨੂੰ !
ਕਿ ਵਟਨਾ ਕਟੋਰੇ ਦਾ ।
ਵਾਹ ਵਾਹ ਕਿ ਦਾਲ ਜੁ ਤਪਲੇ ਦੀ ।
ਵਾਹ ਵਾਹ ਕਿ ਸੂਰਤ ਪਤਲੇ ਦੀ, ਜਿੰਦ ਨੀ ।
ਵਾਹ ਵਾਹ ਪਰਾਲੀ ਧਾਨਾਂ ਦੀ,
ਵਾਹ ਵਾਹ ਕਿ ਧਮਕ ਜੁਆਨਾਂ ਦੀ,
ਵਾਹ ਵਾਹ ਕਿ ਵਟਨਾ ਕਟੋਰੇ ਦਾ ।
ਜਿੰਦ ਨੀ ਮਲੇਂਦੀਆਂ ਦੋ ਜਣੀਆਂ ।
ਵਾਹ ਵਾਹ ਕਿ ਸਖੀਆਂ ਭੈਨਣੀਆਂ,
ਜਿੰਦ ਨੀ ਕਿ ਆਮੋ ਸਾਹਮਣੀਆਂ ।
ਵਾਹ ਵਾਹ ਕਿ ਦਿਓਰ ਜਠਾਨਣੀਆਂ,
ਜਿੰਦ ਨੀ ਕਿ ਵਟਨਾ ਕਟੋਰੇ ਦਾ ।

ਜੇ ਕੁੜੀ ਦੇ ਵਟਨਾ ਮੱਲਣਾ ਹੋਵੇ ਤਾਂ ਇਹ ਗੀਤ ਗਾਉਣ ਤੋਂ ਪਹਿਲਾਂ 'ਵਟਨਾ ਮੈਂ ਨੀ ਮਲਦੀ' ਦਾ ਇਨਕਾਰੀ ਗੀਤ ਗਾਇਆ ਜਾਂਦਾ ਹੈ । ਜਿਸ਼ ਵਿਚ ਵਟਨਾ ਮਲਣ ਤੋਂ ਪਹਿਲਾਂ ਉਹ ਮਾਪਿਆਂ ਤੋਂ ਇਕ ਤਰ੍ਹਾਂ ਵਰ ਦੇ ਚੰਗੇ ਹੋਣ ਦੀ ਤਸੱਲੀ ਹਾਸਲ ਕਰਨੀ ਜ਼ਰੂਰੀ ਸਮਝਦੀ ਹੈ । ਕੁੜੀਆਂ ਦੀ ਇਕ ਟੋਲੀ ਗੀਤ ਦੀ ਇਕ ਸਵਾਲੀਆ ਤੁਕ ਕਹਿੰਦੀ ਹੈ ਦੂਜੀਆਂ ਉਸ ਦਾ ਉੱਤਰ ਦਿੰਦੀਆਂ ਹਨ—

ਵਟਨਾ ਮੈਂ ਨੀ ਮਲਦੀ ਸ਼ਾਵਾ !
ਕਿਉਂ ਕੁੜੀਏ ਤੂੰ ਕਿਉਂ ਨਾ ਮਲਦੀ ਸ਼ਾਵਾ !
ਦਾਦੇ ਦੀ ਸਹੁੰ ਬਾਬੇ ਦੀ ਸਹੁੰ, ਤੇਰੀ ਸਹੁੰ ਨਾ ਕਰਦੀ,
ਲੋਕਾਂ ਦੀ ਬਦਨਾਮੀ ਕੋਲੋਂ ਅੰਦਰੋਂ ਅੰਦਰ ਡਰਦੀ ।
ਵਟਨਾ ਮੈਂ ਨੀ ਮਲਦੀ !
ਇਕ ਵਟਨਾ ਦੂਜਾ ਜਵਾਂ ਦਾ ਆਟਾ ਪੀਠਾ ਚੱਕੀ ਝਲੇਰੀ,
ਜਾਂ ਵਟਨੇ ਦਾ ਵੇਲਾ ਹੋਇਆ ਝੁਲ ਪਈ ਹਨੇਰੀ ।

ਵਟਨਾ ਮੈਂ ਨੀ ਮਲਦੀ ਸ਼ਾਵਾ !
ਬਾਬਲਾ, ਵਰ ਕਿਹਾ ਈ ਦਿਤੋ ਈ ਕਾਲਾ ਮੈਂ ਨਾ ਭਾਵੇ,
ਚੜ੍ਹ ਕੋਠੇ ਤੇ ਵੇਖਣ ਲੱਗੀ, ਸਾਵਣ ਦੀ ਘਟ ਆਵੇ,
ਵਟਨਾ ਮੈਂ ਨੀ ਮਲਦੀ ਸ਼ਾਵਾ !

ਬਾਬਲ ਵਰ ਕਿਹੋ ਦਿਤੋ ਈ ਮਧਰਾ ਮੈਂ ਨਾ ਭਾਵੇ,
ਚੜ੍ਹ ਕੋਠੇ ਤੇ ਦੇਖਣ ਲੱਗੀ ਗੀਹਟਾ ਰਿੜ੍ਹਦਾ ਆਵੇ,
ਵਟਨਾ ਮੈਂ ਨਹੀਂ ਮਲਦੀ ?

ਬਾਬਲ ਵਰ ਕਿਹਾ ਦਿਤੋ ਈ, ਮੈਂ ਨਾ ਮੇਰਾ ਜਿਹਾ,
ਦਸ ਪਕਾਵਾਂ ਵੀਹ ਪਕਾਵਾਂ ਟੁੱਕ ਨਾ ਰਹਿੰਦਾ ਬੇਹਾ,
ਬਾਬਲਾ ਵਰ ਕਿਹੋ ਦਿਤੋ ਈ ਮੈਂ ਨਾ ਮੇਰਾ ਹਾਣੀ,
ਜਿਉਂਦਿਆਂ ਦੀਆਂ ਹੱਡੀਆਂ ਸਾੜੇ ਮੋਇਆ ਨਾ ਦੇਂਦਾ ਪਾਣੀ,
ਵਟਨਾ ਮੈਂ ਨਾ ਮਲਦੀ ਸ਼ਾਵਾ !
ਕਿਉਂ ਕੁੜੀਏ ਤੂੰ ਕਿਉਂ ਨਹੀਂ ਮਲਦੀ,
ਵਟਨਾ ਮੈਂ ਨੀ ਮਲਦੀ ।

ਦੋ ਦਿਨ ਇਸ ਤਰ੍ਹਾਂ ਵਟਨਾ ਮਲ ਮਲ ਕੇ ਪਿੰਡੇ ਤੋਂ ਮੈਲ ਲਾਹੀ ਜਾਂਦੀ ਹੈ, ਤੀਜੇ ਦਿਨ ਵਟਨਾ ਨ੍ਹਾਈ ਧੋਈ ਦੀ ਸ਼ਕਲ ਅਖਤਿਆਰ ਕਰ ਲੈਂਦਾ ਹੈ ਜਿਸ ਨਾਲ ਕਈ ਹੋਰ ਰਸਮਾਂ ਸੰਮਿਲਤ ਹੋ ਜਾਂਦੀਆਂ ਹਨ ।

ਨ੍ਹਾਈ ਧੋਈ ਚਾਹੇ ਕੁੜੀ ਦੀ ਹੋਈ ਹੋਵੇ ਚਾਹੇ ਮੁੰਡੇ ਦੀ ਉਸ ਪਿਛੋਂ ਗਿੱਲਾ ਵੇਹੜਾ ਦੇਖ ਕੇ ਮਿੱਠੀ ਸੁਰ ਵਿਚ ਇਹ ਰਸ-ਭਿੰਨਾ ਗੀਤ ਜ਼ਰੂਰ ਗਾਇਆ ਜਾਂਦਾ ਹੈ—

ਆਂਙਣ ਚਿੱਕੜ ਕਿੰਨ ਕੀਆ ਕਿੰਨ ਡੋਲ੍ਹਿਆ ਪਾਣੀ ।
ਦਾਦੇ ਦਾ ਪੋਤੜਾ ਨ੍ਹਾਤੜਾ ਵੇ ਉਹਨੇ ਡੋਲ੍ਹਿਆ ਪਾਣੀ ।
ਮਾਮੇ ਦਾ ਭਾਣਜਾ ਨ੍ਹਾਤੜਾ ਵੇ ਉਹਨੇ ਡੋਲ੍ਹਿਆ ਪਾਣੀ ।
ਭੂਆ ਭਤੀਜੜਾ ਨ੍ਹਾਤੜਾ ਵੇ ਉਹਨੇ ਡੋਲ੍ਹਿਆ ਪਾਣੀ ।

ਇਸ ਤਰ੍ਹਾਂ ਜੇ ਕੁੜੀ ਹੋਵੇ ਤਾਂ ਭਤੀਜੜੀ, ਮੁੰਡਾ ਹੋਵੇ ਤਾਂ ਭਤੀਜੜਾ, ਭਾਣਜਾ, ਪੋਤੜਾ, ਆਖ ਆਖ ਕੇ, ਉਹਨਾਂ ਦਾ ਇਹ ਗੀਤ ਗਾਵਿਆ ਜਾਂਦਾ ਹੈ ।

## ਸਾਂਤ ਨ੍ਹਾਈ ਧੋਈ ਤੇ ਨਿਉਂਦਾ

ਵਿਆਰ ਦਾ ਪਹਿਲਾ ਦਿਨ ਰੋਟ ਦੇਣ ਦਾ ਹੁੰਦਾ ਹੈ । ਮੁੰਡੇ ਦੀ ਜੰਞ ਚੜ੍ਹਨ ਤੋਂ ਇਕ ਦਿਨ ਪਹਿਲਾਂ, ਕੁੜੀ ਦੀ ਜੰਞ ਆਉਣ ਵਾਲੇ ਦਿਨ, ਵਰਤ ਵਰਤਾਰਾ ਰੱਖਣ ਵਾਲੇ ਸਾਕਾਂ ਸਬੰਧੀਆਂ ਨੂੰ ਰੋਟੀ ਕੀਤੀ ਜਾਂਦੀ ਹੈ। ਇਸੇ ਦਿਨ ਵਟਨਾ ਮਲਣ ਪਿਛੋਂ ਮੁੰਡੇ ਨੂੰ ਨਹਾਉਣ ਵਾਲੀ ਚੌਂਕੀ ਉਤੋਂ ਮਾਮਾ ਚੁੱਕ ਕੇ ਲਾਹੁੰਦਾ ਹੈ। ਕਿਸੇ ਨਿਆਣੇ ਮੁੰਡੇ ਨੂੰ ਕਦੇ ਚੌਂਕੀ ਤੋਂ ਚੁੱਕ ਕੇ ਲਾਹਿਆ ਹੋਣਾ ਹੈ, ਲਾਹੁਣ ਵਾਲੇ ਦੀ ਜੁੱਤੀ ਨਾ ਭਿੱਜੇ, ਇਸ ਬਚਾਉ ਲਈ ਪੈਰਾਂ ਹੇਠਾਂ ਠੂਠੀਆਂ ਧਰ ਲਈਆਂ ਹੋਣਗੀਆਂ, ਹੁਣ ਇਹ 'ਚੌਕੀਓਂ ਲਾਹੁਣ' ਤੇ 'ਠੂਠੀਆਂ ਭੰਨਣ' ਦੀਆਂ ਪੱਕੀਆਂ ਰਸਮਾਂ ਹੀ ਬਣ ਗਈਆਂ ਹਨ । ਪਾਂਧਾ ਇਸ ਦਿਨ ਸ੍ਵਾਸਤੀ ਵਾਚਨ, ਤਥਾ ਸ਼ਾਂਤੀ ਪ੍ਰਕਰਣ ਦੇ ਮੰਤਰਾਂ ਨਾਲ ਕਿ ਵਿਆਹ ਦਾ ਯੱਗ ਨਿਰਵਿਘਨ ਸਮਾਪਿਤ ਹੋਵੇ, ਖ਼ੂਬ ਸ਼ਾਂਤੀ ਪ੍ਰਕਰਣ ਪੜ੍ਹਦਾ ਹੈ। ਕੁਝ ਵੀ ਹੋਵੇ ਪਰ ਇਸ ਰਸਮ ਨੂੰ ਸ਼ਾਂਤੀ ਪਾਉਣ ਵਾਲੀ ਜ਼ਰੂਰ ਸਮਝਿਆ ਜਾਂਦਾ ਹੈ। ਕਈ ਵਾਰ ਤਾਂ ਇਹ ਦਿਖਾਵਾ ਏਥੋਂ ਤੱਕ ਅੱਗੇ ਵਧਿਆ ਦਿੱਸਦਾ ਹੈ ਕਿ ਕਈ ਥਾਵੀਂ ਪੋਹ ਮਾਘ ਦੇ ਦਿਨਾਂ ਵਿਚ ਵੀ ਕੁੜੀ ਮੁੰਡੇ ਦੇ ਨਾਨਕਿਆਂ ਤੇ ਦਾਦਕਿਆਂ ਨੂੰ ਠੰਢਾ ਸ਼ਰਬਤ ਘੋਲ ਕੇ ਪਿਆਉਂਦੇ ਤੇ ਪੱਖਾ ਝੱਲਦੇ ਹਨ। ਜਿਸ ਤੋਂ ਲੋਕ ਇਹ ਸਮਝਣ ਲਗ ਪਏ ਹਨ ਕਿ ਇਹ ਸ਼ਾਂਤ ਦੀ ਰਸਮ ਏਸ ਕਰਕੇ ਟੁਰੀ ਹੈ ਕਿ ਥੱਕੇ ਟੁੱਟੇ ਦੂਰੋਂ ਆਏ ਨਾਨਕਿਆਂ ਨੂੰ ਗਰਮੀਆਂ ਵਿਚ ਮਿੱਠਾ ਪਾਣੀ ਤੇ ਪੱਖਾ ਝੱਲਣ ਦੀ ਕਿਸੇ ਸਮੇਂ ਲੋੜ ਪਈ ਸੀ।

ਸ਼ਵੇਰ ਤੋਂ ਹੀ ਨਾਨਕਿਆਂ ਦਾ ਰਾਹ ਦੇਖਣਾ ਸ਼ੁਰੂ ਹੋ ਜਾਂਦਾ ਹੈ । 'ਹਾਲਾਂ ਤੱਕ ਮਾਮਾ ਪਤਾ ਨੀ ਕਿਉਂ ਨਹੀਂ ਪੁੱਜਿਆ ?' ਹੈਰਾਨੀ ਨਾਲ ਆਖ ਕੇ ਉਹਨਾਂ ਦੀ ਫੌਰੀ ਲੋੜ ਮਹਿਸੂਸ ਕਰਾਈ ਜਾਂਦੀ ਹੈ । ਮਾਮਾ ਮਾਮੀ ਭੁੱਖਣ-ਭਾਣੇ ਵਾਹੋ-ਦਾਈ ਭੱਜੇ ਆਉਂਦੇ ਹਨ। ਉਹਨਾਂ ਨੂੰ ਫ਼ਿਕਰ ਜੁ ਹੁੰਦਾ ਹੈ ਕਿ ਵਿਆਹ ਵਾਲੇ ਘਰ ਵਿਚ ਵਰਤੀ ਅਸ਼ਾਂਤੀ ਜਦੋਂ ਤੱਕ ਉਹ ਨਹੀਂ ਪੁੱਜਣੇ 'ਸ਼ਾਂਤ' ਨਹੀਂ ਹੋਵੇਗੀ ? ਉਨਾ ਚਿਰ ਕਿਸੇ ਨੇ ਰੋਟੀ ਟੁੱਕ ਨੂੰ ਹੱਥ ਜੋ ਨਹੀਂ ਲਾਉਣਾ ਹੁੰਦਾ ? ਮਾਮੇ ਦੇ ਪਹੁੰਚਦਿਆਂ ਹੀ ਉਸ ਦੇ ਨਿਰਨੇ ਕਾਲਜੇ ਹੋਣ ਦਾ ਨਿਰਣਯ ਕਰਕੇ ਪੰਡਤ ਜੀ ਆਪਣੇ ਪੂਰੇ ਹੋਏ ਚੌਕ ਤੇ ਟਕਾ-ਟਕੀ ਦੀ ਪੂਜਾ ਕਰਾ ਹਵਨ ਕਰਦੇ ਹਨ। ਕੁਝ ਟਕੇ ਆਪ, ਦੂਜੇ ਹੋਰ ਬ੍ਰਾਹਮਣਾਂ ਤੇ ਨਾਈ, ਮਿਰਾਸੀ, ਚਮਾਰਾਂ ਨੂੰ ਪੁੰਨ ਕਰਾ ਕੇ ਚੌਕ ਪੂਰਦੇ ਹੋਏ ਹਵਨ ਵਿਚ ਘਿਉ ਦੀਆਂ ਅਹੂਤੀਆਂ ਪਾਉਂਦੇ ਜਾਂਦੇ ਹਨ । ਓਧਰ ਕੁੜੀਆਂ ਕਹਿ ਰਹੀਆਂ ਹੁੰਦੀਆਂ ਹਨ :

'ਸਾਂਤ ਦੇ ਵੇਲੇ ਬ੍ਰਾਹਮਣਾਂ ਮੰਗ ਮੰਗ ਵਰਿਓ ਈ।'
'ਘਿਉ ਬਥੇਰਾ ਬ੍ਰਾਹਮਣਾ ਸਰਫ਼ਾ ਨਾ ਕਰਿਓ ਈ।'

ਜੇ ਕੁੜੀ ਦੀ ਸਾਂਤ ਹੋਵੇ ਤਾਂ ਜਿਸ ਚੌਕ ਉਤੇ ਸਾਂਤ ਦਾ ਹਵਨ ਕੀਤਾ ਹੁੰਦਾ ਹੈ ਉਸ ਉਤੇ 'ਬੇਦੀ' ਗੱਡ ਕੇ ਕੁੜੀ ਦੇ ਫੇਰੇ ਦੇਣੇ ਵਧੇਰ ਚੰਗੇ ਮੰਨੇ ਜਾਂਦੇ ਹਨ?

'ਨ੍ਹਾਈ ਧੋਈ ਕਰਾਉਣ, ਜਾਣੀ ਮੁੰਡੇ ਕੁੜੀ ਨੂੰ ਨ੍ਹਾਉਣ ਪਿਛੋਂ ਮਾਮਾ ਚੌਕੀ ਤੋਂ ਮਿੱਠੇ ਨਾਲ ਮੂੰਹ ਜੁਠਲਾ ਕੇ ਗੋਦੀ ਚੁੱਕ ਕੇ ਲਾਹੁੰਦਾ ਹੈ। ਚੌਕੀਓਂ ਲਾਹੁਣ ਵੇਲੇ ਪੈਰ ਠੂਠੀਆਂ ਤੇ ਰੱਖੇ ਜਾਂਦੇ ਹਨ, ਜੇ ਠੂਠੀਆਂ ਭਾਰ ਨਾਲ ਨਾ ਫੁੱਟਣ ਤਾਂ ਉਹ ਜ਼ੋਰ ਦੀ ਅੱਡੀ ਮਾਰ ਕੇ ਭੰਨ ਦਿੰਦਾ ਹੈ। 'ਠੂਠੀਆਂ ਭਨਾਈ' ਦਾ ਘੁਮਾਰ ਜਾਂ ਘੁਮਾਰੀ ਨੂੰ ਇਕ ਉਚੇਚਾ ਰੁਪਈਆ ਦਿੱਤਾ ਜਾਂਦਾ ਹੈ। ਮੁੰਡੇ ਦੇ ਗਿੱਲੇ ਪਿੰਡੇ ਨੂੰ ਉਸ ਉਤੇ ਤਾਣੇ ਹੋਏ ਚੰਦੋਏ ਦੇ ਕੱਪੜੇ ਨਾਲ ਪੂੰਝਦੇ ਹਨ। ਸਾਂਤ ਪਿਛੋਂ ਮਾਮਾ ਤਿੱਲੜੀ ਰਸੀ ਨਾਲ ਚਾਰ ਠੂਠੀਆਂ ਬੰਨ੍ਹ ਕੇ ਲਮਕਾ ਦਿੰਦਾ ਹੈ। ਇਸ ਨੂੰ 'ਤਣੀ ਬੰਨ੍ਹਣਾ' ਆਖਦੇ ਹਨ। 'ਤਣੀ ਬੰਨ੍ਹਣ' ਦੀ ਐਲਾਨੀਆਂ ਸੂਚਨਾ ਬੂਹੇ ਦੇ ਸੱਜੇ ਕੌਲੇ ਨਾਲ ਸਤ ਵਾਰੀ ਗੋਹਾ ਮਿੱਟੀ ਫ਼ੇਰ ਕੇ, ਉਸ ਉਤੇ ਥਾਪਾ ਲਾ ਕੇ ਕਰ ਦਿੱਤੀ ਜਾਂਦੀ ਹੈ, ਤਾਕਿ ਆਂਢੀਆਂ ਗੁਆਂਢੀਆਂ, ਆਉਂਦੇ ਜਾਂਦਿਆਂ ਨੂੰ ਪਤਾ ਲੱਗ ਜਾਵੇ। ਤਣੀ ਬੰਨ੍ਹੀ ਨਹੀਂ ਕਿ ਸਾਰਾ ਟੱਬਰ ਚਾਂਭਲਿਆ ਨਹੀਂ? ਦੂਰ ਨੇੜੇ ਨਵੇਂ ਤੇ ਪੁਰਾਣੇ, ਭਾਬੀਆਂ ਦਿਉਰਾਂ ਤੇ ਸਾਲੀਆਂ ਸਾਲਿਆਂ ਦੇ ਰਿਸ਼ਤੇ ਜਾਗ ਪੈਂਦੇ ਹਨ। ਦਿਉਰ, ਭਾਬੀਆਂ ਦੇ ਘਰੂਟ ਭਰਜਾਈਆਂ, ਦਿਉਰਾਂ ਦੇ ਆਉਂਦੀਆਂ ਜਾਂਦੀਆਂ ਠੇਡਾ ਜਾਂ ਗੋਡਾ ਮਾਰ ਜਾਂਦੀਆਂ ਹਨ। ਹਾਸੇ ਠੱਠੇ ਮਖ਼ੌਲਾਂ ਟਿੱਚਰਾਂ ਦਾ ਤਾਂ ਜਿਵੇਂ ਹੜ੍ਹ ਆ ਜਾਂਦਾ ਹੈ। ਕੋਈ ਕਿਸੇ ਨੂੰ ਕੁਛ ਕਹਿ ਸੁਣ ਲਵੇ, ਸਿਆਣੇ ਆਖ ਗਏ ਨੇ ਤਣੀ ਬੰਨ੍ਹੀ ਤੇ ਕੋਈ ਡਰ ਨਹੀਂ ਹੁੰਦਾ।'

ਇਸ ਇਕ ਵਾਕ ਦੀ ਰੋਸ਼ਨੀ ਵਿਚ ਦੁਪਹਿਰੇ ਹੀ ਹਨ੍ਹੇਰੇ ਪੈ ਜਾਂਦੇ ਹਨ। ਸਾਂਤ ਕਰਾਉਣ ਲਈ ਮਾਮਾ ਭਾਵੇਂ ਦਿਨ ਚੜ੍ਹਦੇ ਨੂੰ ਹੀ ਆ ਜਾਵੇ ਫਿਰ ਵੀ ਗੀਤਾਂ ਵਿਚ ਕੁੜੀਆਂ ਉਸ ਨੂੰ ਪਛੜ ਕੇ ਆਇਆ ਕਹਿੰਦੀਆਂ ਹਨ:

ਸਾਂਤ ਦਾ ਵੇਲਾ ਹੁਣ ਹੋਇਆ ਵੀਰਾ ਕਿੱਥੇ ਹੋਈ ਵੀਰਾ ਢਿੱਲ,
ਕੀ ਵੀਰਾ ਭਾਬੋ ਨੇ ਬਰਜਿਆ?
ਵੇਲੇ ਦੇ ਵੇਲੇ ਹਾਜ਼ਰ ਹੁੰਦੇ ਮਾਂ ਦੇ ਜਾਏ ਨਾਨੀ ਦੇ ਜਾਏ,
ਕਿਵੇਂ ਵੇ ਹੋਈ ਵੀਰਾ ਢਿੱਲ।
ਕੀ ਤੇਰੀ ਗੱਡੀ ਜਰਖਲੀ ਵੇ ਵੀਰਾ ਕੀ ਤੇਰੇ ਬੈਲ ਮਚੱਲ
ਕੀ ਵੀਰਾ ਭਾਬੋ ਨੇ ਵਰਜਿਆ?

ਨਾ ਭੈਣੇ ਭਾਬੋ ਨੇ ਵਰਜਿਆ ਨਾ ਹੀ ਹੋਈ ਮੈਨੂੰ ਢਿੱਲ,
ਟਕੇ ਵਿਹਾਜਣ ਭੈਣੇ ਮੈਂ ਗਿਆ ਓਥੇ ਹੋਈ ਮੈਨੂੰ ਢਿੱਲ ।

ਨਾਨਕਿਆਂ ਦਾਦਕਿਆਂ ਮਾਮਿਆਂ ਚਾਚਿਆਂ ਦੇ ਮੇਲ-ਮਿਲਾਪ ਨੂੰ ਦੇਖ ਕੇ ਇਸ ਮੌਕੇ ਦੇ ਇਕ ਹੋਰ ਗੀਤ ਦੀ ਧੁਨ ਵਿਚੋਂ ਹੀ ਉਠ ਖੜ੍ਹਦੀ ਹੈ :

ਵੇ ਪਿੱਪਲਾ ਆਪ ਵੱਡਾ ਪਰਵਾਰ ਵੱਡਾ,
ਪੱਤਿਆਂ ਨੇ ਛਹਿਬਰ ਲਾਈ ।
ਪਿੱਪਲਾ ਡਾਹਣਿਆਂ ਤੋਂ ਬਾਝ ਤੈਂ ਵੀ ਸਰਦਾ ਨਾਹੀਂ.
ਪੱਤਿਆਂ ਨੇ ਛਹਿਬਰ ਲਾਈ ।
ਜੇ ਬਾਬਲ ਤੂੰ ਆਪ ਵੱਡਾ, ਪਰਵਾਰ ਵੱਡਾ,
ਭਾਈਆਂ ਤੋਂ ਬਾਝ ਤੈਨੂੰ ਸਰਦਾ ਨਾਹੀਂ ।
ਜੇ ਬਾਬਲ ਤੂੰ ਆਪ ਵੱਡਾ, ਪਰਵਾਰ ਵੱਡਾ,
ਚਾਚਿਆਂ ਤੋਂ ਬਾਝ ਤੈਨੂੰ ਸਰਦਾ ਨਾਹੀਂ ।
ਜੇ ਪਿੱਪਲਾ ਤੂੰ ਆਪ ਵੱਡਾ ਪਰਵਾਰ ਵੱਡਾ,
ਪੱਤਿਆਂ ਤੋਂ ਬਾਝ ਸਰਦਾ ਨਾਹੀਂ ।

ਸ਼ਾਂਤ ਹੁੰਦਿਆਂ ਨ੍ਹਾਈ ਧੋਈ ਕਰਦਿਆਂ ਕਰਾਉਂਦਿਆਂ ਨੂੰ ਨਾਨਕਾ ਮੇਲ ਖੌਰੂ ਪਾਉਂਦਾ ਬੰਬੀਹਾ ਬਲਾਉਂਦਾ ਆ ਪਹੁੰਚਦਾ ਹੈ । ਨਾਨਕੇ, ਜਿਨ੍ਹਾਂ ਨੇ ਵਿਆਹ ਦੀ ਤਕਰੀਬਨ ਅੱਧੀ ਜ਼ਿੰਮੇਵਾਰੀ ਆਪਣੇ ਉਤੇ ਓਟੀ ਹੁੰਦੀ ਹੈ, ਗਹਿਣੇ ਕੱਪੜੇ ਮੰਜੀ ਬਿਸਤਰੇ ਤੇ ਤਿਉਰ, ਥਾਨ, ਗੱਡੇ ਵਿਚ ਲੈ ਕੇ ਇਕ ਜਲੂਸ ਜਿਹਾ ਬਣਾ ਲੈਂਦੇ ਹਨ ਕੁੜੀਆਂ ਤੇ ਸਵਾਣੀਆਂ ਇਸ ਜਲੂਸ ਦੇ ਅੱਗੇ ਅੱਗੇ ਬੰਬੀਹਾ ਬਲਾਉਂਦੀਆਂ ਪਿੰਡ ਵੜਦੀਆਂ ਹਨ :

ਆਹੋ ਜੀ ਬੰਬੀਹਾ ਬੋਲੇ !
ਖੜੋਤੀ ਕੁੜੀ ਦੇ ਬਾਰ ਨੀ ਬੰਬੀਹਾ ਬੋਲੇ,
ਸਿਖਰ ਦੁਪਹਿਰੇ ਬੋਲੇ ਨੀ ਬੰਬੀਹਾ ਬੋਲੇ,
ਬਣ ਬੋਲੇ ਬਣ-ਵਾਸ ਨੀ ਬੰਬੀਹਾ ਬੋਲੇ,
ਬੰਬੀਹਾ ਰਾਤੀ ਬੋਲੇ, ਤੇ ਬੋਲੇ ਪ੍ਰਭਾਤੀ ਨੀ, ਬੰਬੀਹਾ ਬੋਲੇ ।
ਬੰਬੀਹੇ ਨੂੰ ਹੋ ਗਿਆ ਦੁਪਹਿਰਾ,
ਸਾਡੀ ਜਿੰਦ ਫ਼ਸੀ ਵਿਚ ਕਹਿਰਾਂ,
ਜੀ ਬੰਬੀਹਾ ਬੋਲੇ,
ਆਹੋ ਜੀ ਬੰਬੀਹਾ ਬੋਲੇ ।

ਬੰਬੀਹੇ ਦੇ ਨਾਲ ਹੀ ਲੰਘਦੀ ਕਰਦੀ ਮਾੜੀ ਮੋਟੀ ਜਾਣ ਪਛਾਣ ਵਾਲੀ, ਜਾਂ ਜਿਸ ਦਾ ਨਾ ਆਉਂਦਾ ਹੋਵੇ (ਘੱਟੋ ਘੱਟ ਆਪਣੇ ਪਿੰਡ ਦੀਆਂ ਕੁੜੀਆਂ ਦੇ ਨਾਵਾਂ ਦਾ ਤਾਂ ਉਨ੍ਹਾਂ ਨੂੰ ਪਤਾ ਹੀ ਹੁੰਦਾ ਹੈ,) ਗੀਤਾਂ ਵਿਚ ਨਾਉਂ ਪਾ ਪਾ ਕੇ ਗਾਇਆ ਜਾਂਦਾ ਹੈ ! ਨਾਉਂ ਪਾਉਣ ਦੀ ਥਾਂ ਕਈ ਵਾਰ ਖੜੋਤੀ ਕੁੜੀਏ ਦੀ ਟੈਕਨੀਕੀ ਟਰਮ ਵਰਤਕੇ ਕੰਮ ਸਾਰ ਲੈਂਦੀਆਂ ਹਨ ।

ਜਾਂਦੀ ਕੁੜੀਏ ਭਿਉ ਬੱਠਲਾਂ ਵਿਚ ਦਾਣਾ,
ਜੱਟਾ ਵੇ ਤੇਰੀ ਜੂਨ ਬੁਰੀ ਹਲ ਛੱਡ ਕੇ ਚਰ੍ਹੀ ਨੂੰ ਜਾਣਾ
ਖੜੋਤੀ ਕੁੜੀਏ ਚਿਉਕਣੀ ਮਿੱਟੀ ਦੇ ਹਾਰੇ,
ਵਈ ! ਦੁੱਧ ਦਾ ਗਲਾਸ ਡੁਲ੍ਹ ਗਿਆ,
ਸਾਰਾ ਟੱਬਰ ਚੰਘਿਆੜਾਂ ਮਾਰੇ ।
ਖੜੋਤੀ ਕੁੜੀਏ ਤੜਕੇ ਉਠ ਕੇ ਤੇ ਝੋ ਲੈ ਚੱਕੀ,
ਮਾਸੜ ਨੇ ਮਾਸੀ ਲਾਡਲੀ ਰੱਖੀ,
ਸਿਰ ਮੁੰਨ ਕੇ ਵਿਚਾਲੇ ਬੋਦੀ ਰੱਖੀ ।
ਖੜੋਤੀ ਕੁੜੀਏ ਰਿਝਦੀ ਖੀਰ ਵਿਚ ਡੋਈ,
ਵਈ ਛੜਿਆਂ ਦੀ ਮਾਂ ਰੋਵੇ ਮੇਰੇ ਪੁੱਤ ਦੇ ਬਹੂ ਨਾ ਕੋਈ ।
ਖੜੋਤੀ ਕੁੜੀਏ ਭੀੜੀ ਤੌੜੀ ਕਰੇਲੇ ਉਬਲ ਜਾਣਗੇ,
ਛੜਿਆਂ ਦੀ ਕਿਸਮਤ ਖੋਟੀ ਪਿੰਡੋਂ ਨੀ ਉਜੜ ਜਾਣਗੇ ।
ਖੜੋਤੀ ਕੁੜੀਏ ਫੁਲਕਾ ਰਾੜ੍ਹ ਲੈ ਕੋਲੇ ਤੇ ਕੋਲਾ ਧਰ ਕੇ,
ਗੋਭੀ ਦੀ ਦਾਲ ਬਦਲੇ ਥਾਣੇਦਾਰ ਤੇ ਦਰੋਗਾ ਲੜ ਪੇ ।
ਖੜੋਤੀ ਕੁੜੀਏ ਚੱਬ ਲੈ ਕੜਾਕੇਦਾਰ ਰਿਉੜੀ ।
ਅਸੀਂ ਕੇਹੜਾ ਨਿੱਤ ਆਵਣਾ ਖੋਲ੍ਹ ਦੇਹ ਮੱਥੇ ਦੀ ਤਿਉੜੀ ।
ਖੜੋਤੀ ਕੁੜੀਏ ਚੱਕ ਲਿਆ ਬਜਾਰ ਵਿਚੋਂ ਪੇੜਾ,
ਨੀ ਅਸ਼ੀਂ ਕੇਹੜਾ ਨਿੱਤ ਆਵਣਾ,
ਲੱਗ ਗਿਆ ਸਬੱਬ ਨਾਲ ਗੇੜਾ ।

ਨਾਨਕਾ ਮੇਲ ਪਹੁੰਚਣ ਤੋਂ ਜਿਵੇਂ ਦੋ ਨਦੀਆਂ ਮਿਲ ਕੇ ਪਾਣੀ ਇਕ ਦਮ ਦੂਣਾ ਹੋ ਜਾਂਦਾ ਹੈ । ਵਿਆਹ ਦੀਆਂ ਖੁਸ਼ੀਆਂ ਦੀ ਨਦੀ ਕੰਢਿਆਂ ਉਤੋਂ ਦੀ ਛਲਕਣ ਲਗ ਜਾਂਦੀ ਹੈ । ਅਗੋਂ ਦਾਦਕਿਆਂ ਦੀਆਂ ਚਤਰ ਸਵਾਣੀਆਂ ਝੁੰਡ ਬਣਾ ਕੇ ਨਾਨਕੇ ਮੇਲ ਦਾ ਵਿਅੰਗਮਈ ਗੀਤਾਂ ਵਿਚ ਸੁਆਗਤ ਕਰਦੀਆਂ ਗਾਉਂਦੀਆਂ ਹਨ :

ਕਿੱਥੋਂ ਆਈਆਂ ਵੇ, 'ਬਚਨਿਆਂ' ਤੇਰੀਆਂ ਨਾਨਕੀਆਂ।
ਪੀਤੀ ਸੀ ਪਿੱਛ ਜੰਮੇ ਸੀ ਰਿੱਛ,
ਖੇਡਾਂ ਪਾਵਣ ਆਈਆਂ ਵੇ 'ਬਚਨਿਆਂ' ਤੇਰੀਆਂ ਨਾਨਕੀਆਂ।
ਖਾਣਗੀਆਂ ਲੱਡੂ ਜੰਮਣਗੀਆਂ ਡੱਡੂ,
ਟੋਭੇ ਨ੍ਹਾਵਣ ਆਈਆਂ ਵੇ 'ਬਚਨਿਆਂ' ਤੇਰੀਆਂ ਨਾਨਕੀਆਂ।

ਅਗੋ ਨਾਨਕੀਆਂ ਆਪਣੀ ਪਹਿਲੀ ਹੀ ਸੁਰ ਵਿਚ ਗਾਉਂਦੀਆਂ ਆਉਂਦੀਆਂ ਇਸ ਵੇਲੇ ਦੇ ਟੱਪਿਆਂ ਤੇ ਆ ਪਹੁੰਚਦੀਆਂ ਹਨ: ਦਾਦਕੀਆਂ ਵਿਚੋਂ ਕਿਸੇ ਇਕ ਸਵਾਣੀ ਦਾ ਨਾਂ ਪਾ ਗਾਉਂਦੀਆਂ ਹਨ:

ਖੜੋਤੀ ਕੁੜੀਏ ਬਚਨੀਏ ਡਾਰੀਏ ਭੱਠ ਭਨਾ ਨੀ ਡੇਲੇ,
ਚਿਰਾਂ ਦਿਆਂ ਵਿਛੜਿਆਂ ਦੇ ਅੱਜ ਹੋ ਗਏ ਨੇ ਸਬੱਬ ਨਾਲ ਮੇਲੇ।

ਆਪਣੀ ਪਹਿਲੀ ਸੁਰ ਤੋੜ ਕੇ ਦਾਦਕੀਆਂ ਨਾਨਕੀਆਂ ਨੂੰ ਜਵਾਬ ਦੇਂਦੀਆਂ ਹਨ—

ਕਿੱਥੇ ਗਈਆਂ ਵੇ ਧੰਨਿਆਂ ਤੇਰੀਆਂ ਦਾਦਕੀਆਂ।
ਖਾਧੇ ਸੀ ਮਾਂਹ, ਜੰਮੇ ਸੀ ਕਾਂ,
ਕਾਂ ਕਾਂ ਕਰਦੀਆਂ ਵੇ ਤੇਰੀਆਂ ਦਾਦਕੀਆਂ।
ਖਾਧੇ ਸੀ ਖਜੂਰ, ਜੰਮੇ ਸੀ ਸੂਰ,
ਸੂਰਾਂ ਦੇ ਗਈਆਂ ਵੇ ਤੇਰੀਆਂ ਦਾਦਕੀਆਂ।
ਖਾਧੇ ਸੀ ਖੀਰੇ, ਜੰਮੇ ਸੀ ਹੀਰੇ,
ਸਰਾਫ਼ਾਂ ਦੇ ਗਈਆਂ ਵੇ ਤੇਰੀਆਂ ਦਾਦਕੀਆਂ।

'ਕਿਤੇ ਨੀ ਗਈਆਂ ਦਾਦੀਆਂ, ਜਾਏ ਖਾਣੇ ਦੀਓ ! ਕਿਉਂ ਆਪਣੀ ਮਿੱਟੀ ਆਪ ਪੱਟਣ ਲਗੀਓਂ' ਵਿਚੋਂ ਈ ਮੁੰਡੇ ਦੀ ਮਾਂ ਅਗੇ ਵਧ ਕੇ ਬੋਲ ਪੈਂਦੀ ਹੈ।

'ਨਾਨਕੇ ਮੇਲ ਨੂੰ ਛੇਤੀ ਰੋਟੀ ਖੁਲਾਉ ਭਾਈ ਬੜੀ ਦੂਰੋਂ ਆਇਆ ਹੈ ! ਨਿੱਕੇ ਨਿਆਣੇ ਭੁੱਖੇ ਹੋਣਗੇ।' ਇਕ ਸਿਆਣੇ ਦੇ ਇਹ ਕਹਿਣ ਪਿਛੋਂ ਛੇਤੀ ਛੇਤੀ ਹੱਥ ਮੂੰਹ ਧੋ ਧੁਆ ਕੇ ਰੋਟੀ ਖਾਣ ਲਈ ਪੰਗਤ ਲੱਗ ਜਾਂਦੀ ਹੈ। ਇਹ ਦੇਖ ਕੇ ਕਿ ਸਾਰੀਆਂ ਨਾਨਕੀਆਂ ਹੁਣ ਰੋਟੀ ਖਾ ਰਹੀਆਂ ਹਨ ਦਾਦਕੀਆਂ ਵਿਚੋਂ ਚੁਲਬਲੀਆਂ ਜ਼ਨਾਨੀਆਂ ਜਿਥੇ ਖੜ੍ਹੀਆਂ ਬੈਠੀਆਂ ਹੁੰਦੀਆਂ ਹਨ (ਪਰ ਜਿੱਥੇ ਆਵਾਜ਼ ਚੰਗੀ ਤਰ੍ਹਾਂ ਸੁਣੇ) ਸਿੱਠਣੀਆਂ ਦੇਣ ਲੱਗ ਜਾਂਦੀਆਂ ਹਨ:

ਭਜਨੋਂ ਨੀ ਤੇਰਾ ਢਿੱਡ ਬੜਾ ਚਟਕੂਣਾ।
ਨੀ ਤੂੰ ਖਾਂਦੀ ਸਭਨਾਂ ਤੋਂ ਦੂਣਾ।

ਇਸ ਪਿਛੋਂ ਹੋਰ 'ਭਾਵੀ ਆਤਮਕ' ਸ਼ਬਦਾਵਲੀ ਵਿਚ 'ਸੁਆਗਤ-ਪੱਤਰ' ਸ਼ੁਰੂ ਹੋ ਜਾਂਦਾ ਹੈ:

ਛੱਜ ਓਹਲੇ ਛਾਨਣੀ ਪਰਾਤ 'ਓਹਲੇ ਤਵਾ ਓਏ।
ਨਾਨਕਿਆਂ ਦਾ ਮੇਲ ਆਇਆ ਸੂਰੀਆਂ ਦਾ ਰਵਾ ਓਏ।
ਛੱਜ ਓਹਲੇ ਛਾਨਣੀ ਪਰਾਤ ਓਹਲੇ ਗੁੱਛੀਆਂ,
ਨਾਨਕਿਆਂ ਦਾ ਮੇਲ ਆਇਆ ਸੱਭੇ ਰੰਨਾਂ ਲੁੱਚੀਆਂ।
ਛੱਜ ਓਹਲੇ ਛਾਨਣੀ ਪਰਾਤ ਓਹਲੇ ਛੱਜ ਓਏ।
ਨਾਨਕਿਆਂ ਦਾ ਮੇਲ ਆਇਆ ਗਉਣ ਦਾ ਨਾ ਚੱਜ ਓਏ।

ਨਾਨਕੇ ਮੇਲ ਦੇ ਰੋਟੀ ਪਿਛੋਂ ਦੂਜੇ ਰਿਸ਼ਤੇ ਨਾਤੇ ਵਾਲਿਆਂ ਤੇ ਸ਼ਰੀਕੇ ਦੇ ਬੰਦਿਆਂ ਨੂੰ ਰੋਟੀ ਟੁੱਕ ਖੁਆ ਕੇ ਨਿਉਂਦਾ ਲੈਣ ਲਈ ਦੋਲੇ ਤੇ ਚਾਦਰਾਂ ਵਿਛਾ ਦਿਤੀਆਂ ਜਾਂਦੀਆਂ ਹਨ। ਜਿੱਥੇ ਪਿੰਡ ਦੀ ਪੰਚਾਇਤ ਅਤੇ ਆਏ ਮੇਲ ਦੇ ਮੁੱਖੀਆਂ ਦੀ ਸਭਾ ਲੱਗ ਜਾਂਦੀ ਹੈ। ਓਧਰ ਨਾਣਕਿਆਂ ਦਾਦਕਿਆਂ ਦੀਆਂ ਸਵਾਣੀਆਂ, ਜੰਞ ਦੀ ਤਿਆਰੀ ਕਰਦੀਆਂ ਇਸ ਵੇਲੇ ਦੇ ਗੀਤ ਛੋਹ ਦਿੰਦੀਆਂ ਹਨ:

ਵੀਰੇ ਦੇ ਸ਼ਗਨ ਮਨਾ ਰਹੀਆਂ।
ਲਿਆਵੋ ਨੀ ਲਿਆਵੋ ਚੰਦਨ ਦੀ ਚੌਂਕੀ
ਵੀਰੇ ਨੂੰ ਚੌਂਕੀ ਚੜ੍ਹਾ ਰਹੀਆਂ।
ਲਿਆਵੋ ਨੀ ਲਿਆਵੋ ਜੰਮੂ ਦਾ ਮੋਤੀਆ
ਵੀਰੇ ਨੂੰ ਸੇਹਰੇ ਪਹਿਨਾ ਰਹੀਆਂ।
ਲਿਆਵੋ ਨੀ ਲਿਆਵੋ ਦਿਲੀ ਦੀਆਂ ਮੋਹਰਾਂ
ਵੀਰੇ ਨੂੰ ਨਿਉਂਦਰਾ ਪਾ ਰਹੀਆਂ।

ਕੁੜੀ ਦਾ ਵਿਆਹ ਹੋਵੇ ਤਾਂ ਨ੍ਹਾਈ ਧੋਈ ਤੇ ਸਾਂਤ ਵੇਲੇ ਨਾਨਕਿਆਂ ਦਾ ਲਿਆਂਦਾ ਸੁੱਭਰ ਕੁੜੀ ਉਤੇ ਦੇ ਕੇ ਚੌਕੀਓਂ ਲਾਹਿਆ ਜਾਂਦਾ ਹੈ। ਇਸ ਵੇਲੇ ਮਾਮਾ ਗਊ ਦਾਨ ਕਰਦਾ ਹੈ ਕਮ ਅਜ਼ ਕਮ ੧।) ਰੁਪਇਆ ਗਊ ਦਾਨ ਦਾ ਬ੍ਰਾਹਮਣ ਨੂੰ ਦਿੰਦਾ ਹੈ। ਜਿਸ ਤੋਂ ਪਤਾ ਚਲਦਾ ਹੈ ਕਿਸੇ ਵੇਲੇ ੧।) ਰੁਪਇਆ ਹੀ ਗਊ ਦਾ ਮਸਾਂ ਮੁੱਲ ਹੋਵੇਗਾ। ਕੁੜੀਆਂ ਮੌਕੇ ਦੇ ਟੱਪੇ ਛੋਹ ਲੈਂਦੀਆਂ ਹਨ:

ਫੁੱਲਾਂ ਭਰੀ ਚੰਗੇਰ ਇਕ ਫੁੱਲ ਤੋਰੀ ਦਾ
ਏਸੇ ਵੇਲੇ ਜ਼ਰੂਰ ਮਾਮਾ ਲੋੜੀ ਦਾ।

ਸਾਰੇ ਸਾਕ-ਸੰਬੰਧੀ ਤੇ ਸ਼ਰੀਕੇ ਵਾਲੇ ਕੁੜੀ ਦੇ ਵਿਆਹ ਨੂੰ ਨਿਉਂਦਾ ਜੰਵ ਟੋਰਨ ਵਾਲੇ ਦਿਨ,—ਕਈ ਇਕ ਦਿਨ ਅਗੋਂ ਪਿਛੋਂ ਲੈਂਦੇ ਹਨ,—ਪਰ ਮੁੰਡੇ ਦੇ ਵਿਆਹ ਵੇਲੇ ਜੰਞ ਚੜ੍ਹਨ ਤੋਂ ਪਹਿਲਾਂ ਲਿਆ ਜਾਂਦਾ ਹੈ, ਲੋਕ ਨਿਉਂਦਰੇ ਉਤੋਂ ਬੈਠ ਜਾਂਦੇ ਹਨ। ਨਿਉਂਦਾ ਲੈਣ ਵੇਲੇ ਰੁਪਈਏ ਖੋਟੇ ਖਰੇ ਦੇਖਣ ਲਈ ਪਿੰਡ ਦਾ ਸੁਨਿਆਰ ਬੁਲਾਇਆ ਜਾਂਦਾ ਹੈ, ਹੁਣ ਨੋਟ ਚਲਣ ਕਰਕੇ ਟੁਣਕਾਉਣ ਦੀ ਥਾਂ ਇਨ੍ਹਾਂ ਦੀ ਗਿਣਤੀ ਕਰਕੇ ਪੁੜੀਆਂ ਬੰਨ੍ਹ ਦਿੰਦਾ ਹੈ। ਪਿੰਡ ਦਾ ਬਾਣੀਆ ਜਾਂ ਪਾਂਧਾ ਨਿਉਂਦਾ ਲਿਖਣ ਲਈ ਆਉਂਦਾ ਹੈ। ਲਿਖਣ ਵਾਲੀ ਪੁਰਾਣੀ ਵਹੀ ਖੋਲ੍ਹ ਕੇ ਉਸ ਉਤੇ ਪਹਿਲਾਂ ਹਲਦੀ ਦੀਆਂ ਲੀਕਾਂ ਖਿੱਚ ਖਿੱਚ ਚੌਲਾਂ ਦੇ ਦਾਣੇ ਭੁੱਕ ਕੇ ਅਰੰਭ ਵਿਚ ਯੰਤਰਾਂ ਵਾਂਗ ਲੀਕਾਂ ਵਾਹ ਕੇ '੧ਓ' ਜਾਂ 'ਓਮ' ਲਿਖ ਕੇ ਅਰੰਭ ਕਰਦਾ ਹੈ ?

ਪਹਿਲਾਂ ਲਿਖਾਓ ਭਾਈ ਨਾਨਕਿਆ ਦਾ ਕੀ ਲਿਖਾਉਣਾ ਹੈ ?

ਜੇ ਨਾਨਕਿਆਂ ਨੇ ਲਿਖਾਉਣਾ ਹੁੰਦਾ ਹੈ ਤਾਂ ਉਹ ਇਸ ਵੇਲੇ ਇੱਕੀ ਇਕੱਤੀ ਜਾਂ ਇਕਵੰਜਾ, ਜਿੰਨੇ ਰੁਪਏ ਪਾਏ ਹੁੰਦੇ ਹਨ, ਲਿਖਵਾ ਦੇਂਦੇ ਹਨ। ਜੇ ਨਾ ਲਿਖਵਾਉਣਾ ਹੋਵੇ ਜਿਵੇਂ ਕਈ ਕੁੜੀ ਦੇ ਵਿਆਹ ਉਤੇ ਆਮ ਤੌਰ ਤੇ ਨਾਨਕੇ ਜੋ ਗਹਿਣਾ-ਗੱਟਾ ਕਪੜਾ ਦਿੰਦੇ ਹਨ ਉਸ ਨੂੰ ਲੈਣ ਦੇਣ ਦੀਆਂ ਰਸਮਾਂ ਤੋਂ 'ਰਹਿਤ' ਕਰਨ ਲਈ, ਕਿ, ਇਹ ਨਿਪਟ ਪੁੰਨ-ਦਾਨ ਸਮਝਿਆ ਜਾਵੇ, ਗੜਵੇ ਵਿਚੋਂ ਲੱਪ ਵਿਚ ਪਾਣੀ ਪਾ ਕੇ ਚੂਲੀ ਡਲ੍ਹ ਦਿੰਦੇ ਹਨ। ਇਸ ਨੂੰ ਕਿਹਾ ਜਾਂਦਾ ਹੈ ਕਿ ਨਾਨਕਿਆਂ ਨੇ ਤਾਂ ਭਾਈ 'ਚੂਲੀ ਛੱਡ ਦਿੱਤੀ ਹੈ।' ਦੂਜੇ ਰਿਸ਼ਤੇਦਾਰਾਂ ਲਈ, ਜੇ ਵਿਆਹ ਵਾਲਿਆਂ ਨੇ ਉਨ੍ਹਾਂ ਦੇ ੧੧) ਰੁਪਈਏ ਨਿਊਂਦੇ ਦੇ ਪਾਏ ਹੋਣ ਤਾਂ ਇੱਕੀ, ਨਹੀਂ ਤਾਂ ਇੱਕੀ ਦੀ ਇਕੱਤੀ ਪਾਉਣੀ ਜ਼ਰੂਰੀ ਹੁੰਦੀ ਹੈ :

ਪਿੰਡਾਂ ਵਿਚ ਇਕ ਨਿੱਕੀ ਕਹਾਣੀ ਪ੍ਰਚੱਲਤ ਹੈ ਕਿ, ਇਕ ਪਿੰਡੋਂ ਦੋ ਭੈਣਾਂ ਵਿਆਹ ਗਈਆਂ, ਜਿਨ੍ਹਾਂ ਵਿਚੋਂ ਇਕ ਗ਼ਰੀਬ ਸੀ ਤੇ ਦੂਜੀ ਅਮੀਰ। ਗ਼ਰੀਬ ਭੈਣ ਨੇ ਕਿਹਾ, 'ਭੈਣੇ ! ਮੈਂ ਗ਼ਰੀਬ ਹਾਂ ਆਪਾਂ ਇਉਂ ਕਰੀਏ ਰਲ ਮਿਲ ਕੇ ਇੱਕੀ ਪਾ ਦੇਵੀਏ।' ਉਸ ਨੇ ਕਿਹਾ, 'ਉਹ ਕਿਵੇਂ ਪਵੇਗੀ ?'

"ਤੂੰ ੨੦) ਰੁਪਏ ਪਾ ਦੇਹ ਇਕ ਵਿਚ ਮੈਂ ਰਲਾ ਦਿੰਦੀ ਹਾਂ, ਇਉਂ ਰਲ ਮਿਲ ਕੇ ਆਪਾਂ ਦੋਵੇਂ ੨੧) ਪਾ ਦੇਵਾਂਗੀਆਂ ?'

ਨਿਉਂਦੇ ਦੇ ਨਗਦ ਰੁਪਈਆਂ ਦੇ ਨਾਲ ਨਾਲ ਜਿਨ੍ਹਾਂ ਸਾਕਾਂ-ਸੰਬੰਧੀਆਂ ਵਲ ਟੂੰਬਾਂ ਪਾਈਆਂ ਹੁੰਦੀਆਂ ਹਨ ਉਹ ਵੀ ਇਸੇ ਵੇਲੇ ਵਹੀਆਂ ਤੇ ਲਿਖੀਆਂ ਜਾਂਦੀਆਂ ਹਨ। ਨਿਉਂਦੇ ਉਤੇ ਬੈਠੇ ਰਿਸ਼ਤੇਦਾਰ, ਰੁਪਈਏ ਤੇ ਟੂੰਮਾਂ, ਵਿਚਾਲੇ ਪਈ ਥਾਲੀ ਜਾਂ ਪਰਾਤ ਵਿਚ, ਖਰੇ ਖੋਟੇ ਪਰਖ ਕੇ ਧਰੀ ਜਾਂਦੇ ਹਨ।

"ਲਉ ਜੀ ਇਹ ਸਾਡੇ ਸਾਰੇ ਮੋੜਵੇਂ ਹਨ।" ਜਿਸ ਨੇ ਵਰਤ-ਵਰਤਾਰਾ ਖ਼ਤਮ ਕਰਨਾ ਹੁੰਦਾ ਹੈ ਉਹ ਆਪਣੇ ਵਲ ਬਣਦੇ ਪਾ ਕੇ ਵਾਧੇ ਦੇ ਨਹੀਂ ਪਾਉਂਦਾ। ਮਾਮੇ ਮੁਰਕੀਆਂ, ਕੋਕਰੂ, ਕਾਂਟੇ, ਕੋਕਾ, ਨੱਥ, ਚੂੜਾ, ਸੁਹਾਗ ਦੀਆਂ ਇਨ੍ਹਾਂ ਟੂੰਮਾਂ ਵਿਚੋਂ ਜਿਤਨੀਆਂ ਵੀ ਪਾ ਸਕਣ, ਇਨ੍ਹਾਂ ਦੇ ਵੱਟੇ, ਅੱਗੇ ਨੂੰ ਟੂੰਮਾਂ ਦੀਆਂ ਟੂੰਮਾਂ ਪੁਆਉਣ ਵਾਲੇ ਨਾਨਕੇ ਆਪਣੀਆਂ ਲਿਖਵਾ ਦਿੰਦੇ ਹਨ।

ਇਸ ਦੇ ਨਾਲ ਈ ਜੇਹੜਾ ਸਰਿਆ ਬਣਿਆ ਹੈ, ਪੰਜ ਭਾਂਡੇ ਤੇ ਦੋ ਤਿਉਰ ਕੁੜਤੀ ਸੁੱਥਣ ਦੇ ਤੇ ਹੋਰ ਲਕਾ-ਤਕਾ ਜੋ ਕੁੜੀਆਂ ਦਾ ਵਿਹਾਰ ਹੁੰਦਾ ਹੈ ਉਹ ਵੀ ਲਿਆਏ ਹਾਂ।' ਨਾਨਕਿਆਂ ਵੱਲੋਂ ਇਕ ਭਰੀ ਸਭਾ ਵਿਚ ਆਪਣੀ 'ਦੇਣ' ਦਾ ਰੋਹਬ ਜਮਾ ਦਿੰਦਾ ਹੈ।

ਮਾਸੀਆਂ ਜਾਂ ਭੂਆਂ ਵਿਚੋਂ ਕੰਨਾਂ ਦੀਆਂ ਵਾਲੀਆਂ ਤੇ ਸਿੰਘ ਤਬੀਤਾਂ ਵਿਚੋਂ ਜੋ ਜੋ ਟੂੰਮਾਂ ਪਹਿਲਾਂ ਗਿਣੀਆਂ ਮਿੱਥੀਆਂ ਹੁੰਦੀਆਂ ਹਨ ਉਹ ਪਾ ਦਿੰਦੀਆਂ ਹਨ। ਇਉਂ ਨਿਉਂਦੇ ਦਾ ਸਾਰਾ ਲੈਣ-ਦੇਣ ਖਰਾ ਕਰਕੇ ਕਿ ਅੱਗੇ ਨੂੰ ਜਿਸ ਨੇ ਹੁੱਬ ਨਾਲ ਵਰਤਣਾ ਹੈ ਤੇ ਕਿਸ ਨੇ ਖੰਭ ਸੰਕੋਚ ਲਏ ਹਨ, ਦੇਖ ਪਰਖ ਕੇ ਹਾੜ ਲਿਆ ਜਾਂਦਾ ਹੈ। ਸੁਨਿਆਰ ਗਿਣਤੀ ਕਰਕੇ ਰੁਪਈਏ ਤੇ ਟੂੰਮਾਂ ਸੰਭਾਲ ਦਿੰਦਾ ਹੈ, ਬਾਣੀਆਂ ਜਾਂ ਪਾਂਧਾ ਵਹੀ ਤੋਂ ਜੋੜ, ਜੋੜ ਕੇ ਹਿਸਾਬ ਸਮਝਾ ਦਿੰਦਾ ਹੈ। ਦੋਵਾਂ ਨੂੰ ਵਿਚੋਂ ਇਕ ਇਕ ਰੁਪਈਆ ਲਿਖਾਈ ਤੇ ਦਿਖਾਈ ਦਾ ਮੁੰਡੇ ਦਾ ਬਾਪ ਦੇ ਕੇ 'ਚਲੋ ਭਾਈ ਕਰੋ ਜੰਞ ਦੀ ਤਿਆਰੀ' ਕਹਿੰਦਾ ਹੋਇਆ ਝੋਲੀ ਭਰ ਕੇ ਉਠ ਖੜਦਾ ਹੈ।

## ਜੰਞ ਦੀ ਤਿਆਰੀ

ਮੇਰੇ ਪਿੰਡ ਦੇ ਲੋਕਾਂ ਲਈ ਜੰਞ ਚੜ੍ਹਨਾ ਛੋਟੀ ਜਿਹੀ ਗੱਲ ਨਹੀਂ। ਇਹ ਉਨ੍ਹਾਂ ਲਈ ਸ਼ਰੋਮਣੀ ਖ਼ੁਸ਼ੀ ਹੁੰਦੀ ਹੈ, ਜਿਸ ਲਈ ਪੂਰੀ ਤਿਆਰੀ ਖਿੱਚੀ ਜਾਂਦੀ ਹੈ। ਕਹਿੰਦੇ, ਪੁਰਾਣੇ ਸਮਿਆਂ ਵਿਚ ਵਿਆਹ ਅੱਜ ਕਲ੍ਹ ਵਾਂਗ ਨਹੀਂ ਸਨ ਹੁੰਦੇ, ਇਕ ਕਬੀਲੇ ਦੇ ਲੋਕ ਦੂਜੇ ਕਬੀਲੇ ਦੀ ਕੁੜੀ ਜੋਰ ਜਬਰ ਨਾਲ ਚੁੱਕ ਲਿਆਉਂਦੇ ਸਨ ਤੇ ਇਸੇ ਨੂੰ ਵਿਆਹ ਹੋਇਆ ਸਮਝਿਆ ਜਾਂਦਾ ਸੀ। ਮੇਰੇ ਪਿੰਡ ਵਿਚ ਨਵੇਂ ਜ਼ਮਾਨੇ ਦੀ ਰੌਸ਼ਨੀ ਘੱਟ ਪਹੁੰਚਣ ਕਰਕੇ, ਜਦੋਂ ਲੋਕ ਜੰਞ ਚੜ੍ਹਦੇ ਹਨ ਤਾਂ ਪੁਰਾਣੇ ਸਮੇਂ ਦੇ ਇਕ ਕਬੀਲੇ ਦਾ ਦੂਜੇ ਉਤੇ ਧਾਵਾ ਬੋਲਣ ਦੀ ਤਸਵੀਰ ਅੱਖਾਂ ਅਗੇ ਆ ਜਾਂਦੀ ਹੈ। ਪਿੰਡ ਦੇ ਤਕੜੇ ਨਰੋਏ ਮੁੰਡੇ ਜੰਞ ਜਾਣ ਲਈ ਛਾਂਟੇ ਜਾਂਦੇ ਹਨ। ਉਹਨਾਂ ਕੋਲ ਜੋ ਵੀ ਹਥਿਆਰ ਹੋਵੇ, ਉਹ ਨਾਲ ਲੈ ਲਿਆ ਜਾਂਦਾ ਹੈ। ਵਧੀਆ ਤੇ ਛੋਹਲੀਆਂ ਸਵਾਰੀਆਂ,

ਊਠ, ਘੋੜੇ, ਇਸ ਮੌਕੇ ਲਈ ਪਹਿਲਾਂ ਤੋਂ ਹੀ ਤਿਆਰ ਕੀਤੇ ਜਾਂਦੇ ਹਨ। ਸਚ ਤਾਂ ਇਹ ਹੈ ਕਿ ਕਈ ਲੋਕ ਵਧੀਆ ਊਠ ਘੋੜੇ ਰੱਖਦੇ ਹੀ ਜੰਞਾਂ ਲਈ ਹਨ। ਉਹਨਾਂ ਦੀ ਖ਼ਰੀਦ ਤੇ ਸੰਭਾਲ ਵੇਲੇ ਇਹ ਗੱਲ ਮੁੱਖ ਰਖੀ ਜਾਂਦੀ ਹੈ ਕਿ, ਚਲੋ ਜੇ ਕੁਝ ਰੁਪਏ ਵੱਧ ਲਗਦੇ ਹਨ ਪਏ ਲੱਗਣ, ਕਿਸੇ ਜੰਨ ਮੰਨ ਵੇਲੇ ਤਾਂ ਕੰਮ ਆਵੇਗਾ ਹੀ ? ਗੱਭਰੂ ਆਪਣੇ ਆਪ ਨੂੰ ਗਲਾਂ ਦੇ ਕੈਂਠਿਆਂ, ਕੰਨਾਂ ਦਿਆਂ ਤੁੰਗਲਾਂ, ਛਾਤੀ ਨੂੰ ਜੰਜੀਰੀ ਲਾ ਕੇ ਰੰਗ-ਬਰੰਗੇ ਕਪੜਿਆਂ, ਸਿਰ ਉਤੇ ਮਾਵੇ ਤੇ ਅਬਰਕ ਨਾਲ ਲਿਸ਼ਕਦੇ ਟੌਰੇ ਵਾਲੇ ਸਾਫ਼ਿਆਂ ਨਾਲ ਸਜ ਕੇ ਸਵਾਰੀਆਂ ਉਤੇ ਬੀੜੀਆਂ ਪਿੱਤਲ ਤੇ ਕੋਕਿਆਂ ਨਾਲ ਚਮਕਦੀਆਂ ਕਾਠੀਆਂ ਉਤੇ, ਆਪਣੀਆਂ ਲਿਸ਼ਕਦੀਆਂ ਛਵ੍ਹੀਆਂ ਤੇ ਗੰਡਾਸੀਆਂ ਲੈ ਕੇ ਜਦੋਂ ਬੈਠਦੇ ਹਨ ਤਾਂ ਇਉਂ ਲੱਗਦਾ ਹੈ ਜਿਵੇਂ ਬੀਰਤਾ ਅਤੇ ਸ਼ਿੰਗਾਰ ਦੇ ਦੋਵੇਂ ਦੇਵਤਿਆਂ ਨੇ ਅੱਜ ਇਕ ਰੂਪ ਧਾਰਨ ਕਰ ਲਿਆ ਹੈ।

ਲਾੜੇ ਦੇ ਸ਼ਿੰਗਾਰਨ ਵਿਚ ਕੋਈ ਵੀ ਕਸਰ ਬਾਕੀ ਨਹੀਂ ਰਹਿਣ ਦਿਤੀ ਜਾਂਦੀ ! ਲਾੜੇ ਜਿੰਨਾ ਹੀ ਸਿਰਵਾਲ੍ਹੇ ਨੂੰ ਸ਼ਿੰਗਾਰਿਆ ਜਾਂਦਾ ਹੈ। ਸਿਰਵਾਲ੍ਹਾ ਆਮ ਤੌਰ ਤੇ ਲਾੜੇ ਦਾ ਛੋਟਾ ਭਾਈ ਹੁੰਦਾ ਹੈ। ਜੇ ਮਾਂ ਜਾਇਆ ਛੋਟਾ ਭਾਈ ਨਾ ਮਿਲੇ ਤਾਂ ਮਾਸੀ ਭੂਆ ਦੇ ਪੁੱਤਾਂ ਜਾਂ ਸ਼ਰੀਕੇ ਦੇ ਘਰਾਂ ਵਿਚੋਂ ਕਿਸੇ ਮੁੰਡੇ ਨੂੰ ਚੁਣ ਲਿਆ ਜਾਂਦਾ ਹੈ। ਸਿਰਵਾਲ੍ਹੇ ਦੇ ਅਰਥ ਹੁੰਦੇ ਹਨ ਸਿਰ-ਵਾਲਾ ਅਰਥਾਤ ਸਿਰ ਦਾ ਸਾਈਂ ? ਏਸੇ ਕਰਕੇ ਵਿਆਹਿਆ ਹੋਇਆ ਛੋਟਾ ਭਰਾ ਵੀ ਸਿਰਵਾਲ੍ਹਾ ਨਹੀਂ ਬਣਾਇਆ ਜਾਂਦਾ ! ਜੇ ਲਾੜੇ ਨੂੰ ਚੰਗ ਮੰਦ ਹੋ ਜਾਵੇ ਤਾਂ ਉਸ ਪਿਛੋਂ ਵਹੁਟੀ ਦਾ ਖਾਵੰਦ ਕੌਣ ਹੋਵੇ ? ਸਿਰਵਾਲ੍ਹਾ ਇਸ ਪ੍ਰਸ਼ਨ ਦਾ ਇਕ ਤਰ੍ਹਾਂ ਉੱਤਰ ਹੀ ਸਮਝੋ।

ਸਿਰਵਾਲ੍ਹਾ ਦੂਜੇ ਅਰਥਾਂ ਵਿਚ ਵਹੁਟੀ ਦਾ ਦੇਵਰ ਹੁੰਦਾ ਹੈ। 'ਦੇਵਰ'-'ਦੂਸਰ' ਜਾਣੀ 'ਦੂਜਾ ਵਰ'। ਇਹ ਰੀਤ ਦੱਸਦੀ ਹੈ ਕਿ ਪਹਿਲਾਂ ਜਦ ਵਿਆਹ ਧੱਕੇ ਤੇ ਜ਼ੋਰ ਜਬਰ ਨਾਲ ਹੁੰਦੇ ਸਨ ਉਸ ਵੇਲੇ ਇਹਤਿਆਤ ਲਈ ਕਿ ਜੇ ਕਿਧਰੇ 'ਲਾੜਾ', ਲੜਾਈ ਭਿੜਾਈ ਵਿਚ ਮਾਰਿਆ ਜਾਵੇ ਫਿਰ ਕੀ ਬਣੇਂ ? ਉਸ ਦਾ ਹੱਲ ਸਿਆਣਿਆਂ ਨੇ—ਅੱਜ ਕੱਲ ਦੇ ਚੋਣਾਂ ਵਿਚ ਰੱਖੇ ਜਾਂਦੇ ਕਵਰਿੰਗ ਕੈਂਡੀਡੇਟਾਂ ਵਾਂਗ ਸੋਚਿਆ ਹੋਇਆ ਸੀ। ਨ੍ਹਾਈ ਧੋਈ ਵਾਲੇ ਦਿਨ ਸਿਰਵਾਲ੍ਹੇ ਦੇ ਵੀ ਵਟਨਾ ਮਲਿਆ ਜਾਂਦਾ ਹੈ। ਇਸ ਨੂੰ ਵੀ ਚੌਂਕੀ ਤੋਂ ਲਾੜੇ ਵਾਂਗ ਚੁੱਕ ਕੇ ਮਾਮਾ ਲਾਹੁੰਦਾ ਹੈ।

ਲਾੜੇ ਤੇ ਸਿਰਵਾਲ੍ਹੇ ਦੇ ਨ੍ਹਾਉਣ ਦੇ ਪਾਣੀ ਨਾਲ ਵੇਹੜੇ ਵਿਚ ਚਿੱਕੜ ਹੋ ਜਾਂਦਾ ਹੈ। ਕਿੰਨਾ ਅਨੂਪਮ ਹੋ ਜਾਂਦਾ ਹੈ ਉਹ ਚਿੱਕੜ ਜਦੋਂ ਇਸ ਨੂੰ ਕੜੀਆਂ ਇਸ ਗੀਤ ਰਾਹੀਂ ਦਰਸਾਉਂਦੀਆਂ ਹਨ—

ਆਂਙਣ ਚਿੱਕੜ ਕਿਨ ਕੀਆ ਵੇ ਕਿਨ ਡੋਲ੍ਹਿਆ ਪਾਣੀ ।
ਭਾਬੀ ਦਾ ਦੇਵਰ ਨ੍ਹਾਤੜਾ ਨੀ ਉਨਿ ਡੋਲ੍ਹਿਆ ਪਾਣੀ ।

ਚੌਕੀ ਉਤੋਂ ਲਾਹ ਮਾਮੇ ਦੀ ਲਿਆਂਦੀ ਪੁਸ਼ਾਕ ਪਹਿਨਾ ਕੇ ਹੱਥ ਵਿਚ ਟਕੂਆ (ਸਫਾਜੰਗ) ਜਾਂ ਤਲਵਾਰ ਫੜਾ ਕੇ ਲਾੜਾ ਸਾਹਿਬ ਨੂੰ ਜੰਞ ਚੜ੍ਹਨ (ਜੰਗ ਚੜ੍ਹਨ ਲਈ ਨਹੀਂ), ਖ਼ੂਬ ਤਿਆਰ ਬਰ ਤਿਆਰ ਕੀਤਾ ਜਾਂਦਾ ਹੈ, ਕਪੜੇ ਲੀੜੇ ਪਹਿਨਾਏ ਜਾਣ ਤੋਂ, ਜਦ ਤਕ ਆਂਢਣਾਂ ਗੁਆਂਢਣਾਂ ਦਾ ਚੰਗਾ ਜੰਮ-ਘਟਾ ਲੱਗ ਜਾਂਦਾ ਹੈ, ਪੂਰੀ ਤਿਆਰ ਹੋ ਕੇ ਭਰਜਾਈ ਅੱਗੇ ਆ ਕੇ ਸੁਰਮਾ ਪਾਉਂਦੀ ਹੈ ਨਾਲ ਹੀ ਇਸ ਸਮੇਂ ਨੂੰ ਕਾਵਿ-ਮਈ ਬਨਾਉਣ ਲਈ ਉਹ ਖ਼ਾਸ ਹੁੱਬ ਦੱਸਦੀ ਲੰਮੀ ਹੇਕ ਵਿਚ ਹੇਅਰੋ ਲਾਉਂਦੀ ਹੈ—

ਪਹਿਲੀ ਸਲਾਈ ਵੇ ਦਿਉਰਾ ਰਸ ਭਰੀ ਦੂਜੀ ਗੁਲ ਅਨਾਰ,
ਤੀਜੀ ਸਲਾਈ ਤਾਂ ਪਾਵਾਂ ਜੇ ਮੋਹਰਾਂ ਦੇਵੇਂ ਚਾਰ ।
ਸ਼ੀਸ਼ਾ ਸੁਰਮਾ ਦੋ ਜਣੇ, ਵੇ ਦਿਉਰਾ ਦੋਵੇਂ ਸਕੇ ਭਰਾ,
ਇਕ ਪਾਈਏ ਇਕ ਦੇਖੀਏ ਤੈਨੂੰ ਨਵੀਂ ਬੰਨੋ ਦਾ ਚਾ ।
ਅੰਦਰ ਵੀ ਦੇਵਾਂ ਤਲੀਆਂ ਦਿਉਰਾ, ਬਾਹਰ ਕਰਾਂ ਛਿੜਕਾ,
ਮੱਥਾ ਟੇਕਣਾ ਭੁੱਲ ਗਿਆ ਤੈਨੂੰ ਨਵੀਂ ਬੰਨੋ ਦਾ ਚਾ ।

ਹੇਅਰਿਆਂ ਦੀਆਂ ਅਲੌਕਿਕ ਧੁਨਾਂ ਵਿਚ 'ਨਵੀਂ ਬੰਨੋਂ ਦੇ ਚਾਅ' ਦੀ ਸ਼ਰਮ ਦਾ ਨੱਪਿਆ ਲਾੜਾ ਆਪਣਾ ਮੂੰਹ ਹੋਰ ਨੀਵਾਂ ਕਰ ਲੈਂਦਾ ਹੈ । ਇਤਨੇ ਨੂੰ ਨੈਣ ਉਸ ਸਾਹਮਣੇ ਸ਼ੀਸਾ ਕਰ ਦਿੰਦੀ ਹੈ । 'ਦੇਖ ਲੈ ਵੇ ਸੁਰਮਾਂ ਕਿਵੇਂ-ਸਾਡੀ ਧੰਨੋ ਨੇ ਪਾਇਆ ਹੈ । ਭਾਬੀ ਦੇ ਕਹਿਣ ਨਾਲ ਲਾੜਾ ਪੰਜ ਜਾਂ ਸੱਤ ਰੁਪਏ,—ਇਕ ਰੁਪਏ ਤੋਂ ਵੱਧ–ਭਰਜਾਈ ਦੇ ਹੱਥਾਂ ਉਤੇ 'ਸੁਰਮਾ ਪੁਆਈ ਤੇ ਇਕ ਰੁਪਿਆ ਨੈਣ ਨੂੰ 'ਸ਼ੀਸ਼ਾ ਦਿਖਾਈ ਦਾ' ਦੇ ਕੇ ਰਸਮ ਪੂਰੀ ਕਰ ਦਿੰਦਾ ਹੈ । ਜੰਞ ਚੜ੍ਹਨ ਤੋਂ ਪਹਿਲਾਂ ਲਾੜੇ ਨੇ ਪਿੰਡ ਦੇ ਧਾਰਮਕ ਅਸਥਾਨਾਂ, ਗੁਰਦੁਆਰੇ, ਸਾਧਾਂ ਦੇ ਡੇਰੇ, ਪੰਡਤਾਂ ਦੇ ਮੰਦਰਾਂ, ਮੁਸਲਮਾਨਾਂ ਦੇ ਤਕੀਏ ਤੇ ਆਪਣੇ ਵੱਡੇ ਵਡੇਰਿਆਂ ਜਠੇਰਿਆਂ ਦੀ ਮੰਨ-ਮਨਾਈ ਵੀ ਤਾਂ ਕਰਨੀ ਹੁੰਦੀ ਹੈ । ਲਾੜਾ ਸ਼ਾਹਿਬ ਸਿਰ ਉਤੋਂ ਛੱਤਰ ਜਾਂ ਉਸ ਦੀ ਥਾਂ ਕਿਸੇ ਵਧੀਆ ਪੱਲੇਦਾਰ ਫੁਲਕਾਰੀ ਦਾ ਚੰਦੋਆ ਤਾਣ ਕੇ ਕੁੜੀਆਂ ਮੁੰਡਿਆਂ ਦੇ ਜਲੂਸ ਨਾਲ ਇਹਨਾਂ ਸਾਰੀਆਂ ਥਾਵਾਂ ਤੇ ਹਾਜਰੀ ਭਰਨ ਜਾਂਦਾ ਹੈ । ਇਹਨਾਂ 'ਧਰਮ ਅਸਥਾਨਾਂ' ਦੀ ਯਾਤਰਾ ਦੀ ਮੁਹਿੰਮ ਤੇ ਟੁਰਨ ਤੋਂ ਪਹਿਲਾਂ ਲਾੜੇ ਦੇ ਸਿਰ ਸੇਹਰਾ ਬੰਨ੍ਹਿਆ ਜਾਂਦਾ ਹੈ, ਕਈ ਸਿਹਰੇ ਤਾਂ ਪਤਲੀਆਂ ਤਾਰਾਂ ਵਾਲੇ ਹੁੰਦੇ ਹਨ, ਕਈ ਬਲਦਾਂ

ਦੇ ਮਖੇਰਨੇ ਵਾਂਗ ਇਤਨੇ ਸੰਘਣੇ ਤੇ ਭਾਰੇ ਹੁੰਦੇ ਹਨ ਕਿ ਲਾੜੇ ਨੇ ਜੋ ਕੁਝ ਅੱਗੇ ਵੇਖਣਾ ਹੁੰਦਾ ਹੈ ਘੁੰਡ ਕੱਢਣ ਵਾਲੀ ਬਹੂ ਵਾਂਗ ਹੱਥ ਨਾਲ ਉਠਾ ਕੇ ਵੇਖਦਾ ਹੈ। ਸਿਹਰਾ ਬੰਨ੍ਹਣ ਵੇਲੇ ਇਸ ਰੀਤ ਦਾ ਗੀਤ ਮਿੱਠੀ ਸੁਰ ਵਿਚ ਗਾਉਂਦੀਆਂ ਹਨ—

ਪੁੱਛਦੀ ਪੁੱਛਦੀ ਮਾਲਣ ਨਗਰੀ ਵਿਚ ਆਈ,
ਸ਼ਾਦੀ ਵਾਲਾ ਘਰ ਕਿਹੜਾ।
ਉੱਚੇ ਉੱਚੇ ਤੰਬੂ ਤੇ ਜ਼ਰਦ ਕਨਾਤਾਂ,
ਹਸਤਿ ਝੂਲੇ ਦਰਬਾਰ ਨੀ ਹੇ......।
ਨੀ ਆ ਮੇਰੀ ਮਾਲਣ ਬੈਠ ਗਲੀਚੇ,
ਕਰ ਕੋਈ ਸਿਹਰੇ ਦਾ ਮੁੱਲ ਨੀ ਹੇ......।
ਸਿਹਰਾ ਮੇਰੇ ਲਿਜਾਇਆ ਬਾਬਲਾ,
ਤੂੰ ਬੰਨ੍ਹ ਪੁੱਤਰ ਦੇ ਮੱਥੇ ਨੀ ਹੇ......।
ਲੈ ਮੇਰੀ ਮਾਲਣ ਬੰਨ੍ਹ ਨੀ ਸਿਹਰਾ,
ਬੰਨ੍ਹ ਮੇਰੇ ਲਾਲ ਜੀ ਦੇ ਮੱਥੇ ਨੀ ਹੇ......।

ਸਿਹਰਾ ਬੰਨ੍ਹਦਿਆਂ ਨੂੰ ਘੋੜੀ ਆ ਪੁੱਜਦੀ ਹੈ, ਕਈ ਵਾਰ ਇਹ ਰਸਮ ਲਾੜੇ ਨੂੰ ਇਕ ਵਾਰ ਘੋੜੀ ਤੇ ਚਾੜ੍ਹ ਕੇ ਸਮੇਂ ਦੇ 'ਗੀਤ ਪਾਠ' ਪਿਛੋਂ ਹੀ ਪੂਰੀ ਹੋਈ ਸਮਝ ਲੈਂਦੇ ਹਨ। ਕਦੇ ਕਦੇ ਜੰਡੀ ਦੇ ਟੱਕ ਲਈ ਲਾੜੇ ਨੂੰ ਘੋੜੀ ਤੇ ਲਿਜਾਇਆ ਜਾਂਦਾ ਹੈ, ਘੋੜੀ ਚੜ੍ਹਾਉਣਾ ਇਕ ਰਸਮ ਹੈ ਜੋ ਲਾੜੇ ਦੀਆਂ ਭੈਣਾਂ ਦੇ ਇਸ ਮੌਕੇ ਦੇ ਗੀਤਾਂ ਨਾਲ ਪੂਰੀ ਹੁੰਦੀ ਹੈ:—

ਘੋੜੀ ਤਾਂ ਤੇਰੀ ਵੇ ਚੰਨਾ ਸੁਹਣੀ ਸਜੇ ਕਾਠੀ ਉਤੇ ਹਾਰ,
ਮੈਂ ਵਾਰੀ ਵੇ ਚੰਨਾ, ਕਾਠੀ ਲੱਖ ਤੇ ਹਜ਼ਾਰ।
ਚੜ੍ਹ ਕੇ ਬਾਗਾਂ ਵਿਚ ਜਾਈਂ, ਚੋਟ ਨਗਾਰਿਆਂ ਤੇ ਲਾਈਂ,
ਧੀ ਠਾਣੇਦਾਰ ਦੀ ਵੀ ਵਿਆਹੀਂ, ਛਾਤੀ ਅੰਬੜੀ ਦੀ ਠਾਰ।
ਉਠ ਨੀ ਰਵੇਲ ਘੋੜੀ ਬਾਬੇ ਵਿਹੜੇ ਜਾਹ,
ਬਾਬੇ ਦੇ ਮਨ ਸ਼ਾਦੀਆਂ ਦਾਦੀ ਦੇ ਮਨ ਚਾ।
ਘੋੜੀ ਚੁਗਦੀ ਹਰਿਆ ਘਾਹ।
ਘੋੜੀ ਪਈ ਸਵੱਲੜੇ ਰਾਹ।

ਜਿਉਂ ਹੀ ਲਾੜਾ ਘੋੜੀ ਚੜ੍ਹਨ ਲਈ ਦੇਹਲੀਆਂ ਤੋਂ ਬਾਹਰ ਨਿਕਲਦਾ ਹੈ ਭੈਣ ਝੱਟ ਉਸ ਦਾ ਰਸਤਾ ਰੋਕ ਲੈਂਦੀ ਹੈ। 'ਬਾਰ ਰੁਕਾਈ' ਦਾ ਇਕ ਰੁਪਇਆ

ਜਿੰਨਾਂ ਚਿਰ ਨਾ ਮਿਲੇ ਮੁੰਡਾ ਅੱਗੇ ਨਹੀਂ ਜਾ ਸਕਦਾ। ਇਸ ਪਿਛੋਂ ਜਿਸ ਜਿਸ ਥਾਂ, ਮੰਦਰ ਗੁਰਦੁਆਰੇ ਵੱਡੇ ਵਡੇਰਿਆਂ ਦੀਆਂ ਸਮਾਧਾਂ ਤੇ ਜਾਂਦਾ ਹੈ, ਹਰ ਥਾਂ ਕੁੜੀਆਂ ਘੋੜੀਆਂ ਦਾ ਨਵੇਂ ਤੋਂ ਨਵਾਂ ਗੀਤ ਗਾਉਂਦੀਆਂ ਜਾਂਦੀਆਂ ਹਨ, ਸਭ ਰਸਮਾਂ ਪੂਰੀਆਂ ਕਰਕੇ ਜਦ ਲਾੜਾ ਰੱਥ ਵਲ ਨੂੰ ਜਾਂਦਾ ਹੈ ਉਸ ਵੇਲੇ ਲਾੜੇ ਦੀ ਚੜ੍ਹਤ ਤੇ ਫਬਣ ਨੂੰ ਬੜੇ ਭਰਵੇਂ ਭਾਵਾਂ ਵਿਚ ਗਾਇਆ ਜਾਂਦਾ ਹੈ। ਜੰਞ ਤੁਰਨ ਤੋਂ ਪਹਿਲਾਂ ਲਾੜੇ ਨੇ ਜੰਡੀ ਨੂੰ ਟੱਕ ਲਾਉਣ ਦੀ ਰਸਮ ਪੂਰੀ ਕਰਨੀ ਹੁੰਦੀ ਹੈ, ਜਿਉਂ ਹੀ ਵਿਆਂਦੜ ਦਾ ਜਲੂਸ ਜੰਡੀ ਵਲ ਨੂੰ ਟੁਰਦਾ ਹੈ, ਮਨਚਲੀਆਂ ਕੁੜੀਆਂ ਇਸ ਸਮੇਂ ਦਾ ਗੀਤ ਛੋਹ ਲੈਂਦੀਆਂ ਹਨ—

ਜੇ ਤੂੰ ਚੜ੍ਹਿਆ ਘੋੜੀ ਵੇ.
ਤੇਰੇ ਨਾਲ ਭਰਾਵਾਂ ਜੋੜੀ ਵੇ।
ਜੇ ਤੂੰ ਵੱਢੀ ਜੰਡੀ ਵੇ,
ਤੇਰੀ ਮਾਂ ਨੇ ਸ਼ੱਕਰ ਵੰਡੀ ਵੇ।
ਜੇ ਤੂੰ ਲਈਆਂ ਲਾਵਾਂ ਵੇ,
ਤੇਰੇ ਕੋਲ ਖੜੋਤੀ ਗਾਵਾਂ ਵੇ।

ਲਾੜੇ ਦੇ ਵੇਸ ਦਾ ਪੂਰਾ ਵਰਨਣ ਯੋਗ ਚਿੱਤਰ ਜੋ ਨਵੇਂ ਪਹਿਰਾਵਿਆਂ ਕੋਟਾਂ ਪੈਂਟਾਂ ਨੇ ਸਥਿਰ ਨਹੀਂ ਰਹਿਣ ਦਿੱਤਾ ਇਸ ਗੀਤ ਨੇ ਸੰਭਾਲ ਰਖਿਆ ਹੈ :

ਘੋੜੀ ਸੋਂਹਦੀ ਕਾਠੀਆਂ ਨਾਲ,
ਕਾਠੀ ਡੇਢ ਤੇ ਹਜ਼ਾਰ,
ਉਮਰਾਵਾਂ ਦੀ ਤੇਰੀ ਚਾਲ,
ਮੈਂ ਵਾਰੀ ਵੇ ਮਾਂ ਦਿਆ ਸੁਰਜਨਾ।

ਵਿਚ ਬਾਗਾਂ ਦੇ ਤੁਸੀਂ ਆਓ,
ਚੋਟ ਨਗਾਰਿਆਂ ਤੇ ਲਾਓ,
ਖਾਣਾ ਰਾਜਿਆਂ ਦਾ ਖਾਓ,
ਮੈਂ ਬਲਿਹਾਰੀ ਵੇ ਮਾਂ ਦਿਆ ਸੁਰਜਨਾ।

ਸ਼ੈਲ ਨਵਾਬਾਂ ਦੇ ਘਰ ਢੁੱਕਣ,
ਵੱਡੇ ਸਰਦਾਰਾਂ ਦੇ ਘਰ ਢੁੱਕਣਾ,
ਉਮਰਾਵਾਂ ਦੀ ਤੇਰੀ ਚਾਲ,

ਵਿਚ ਸਰਦਾਰਾਂ ਤੇਰਾ ਬੈਠਣਾ,
ਚੀਰਾ ਤੇਰਾ ਵੀ ਮੱਲਾਂ !
ਸੋਹਣਾ ਬਣਦਾ ਕਲਗੀਆਂ ਦੇ ਨਾਲ,
ਕਲਗੀ ਡੇਢ ਤੇ ਹਜ਼ਾਰ ਮੈਂ ਵਾਰੀ,
ਮੈਂ ਬਲਿਹਾਰੀ ਵੇ ਮਾਂ ਦਿਆ ਸੁਰਜਨਾ ।

ਕੈਂਠਾ ਤੇਰਾ ਵੇ ਮੱਲਾ, ਸੁਹਣਾ,
ਬਣਦਾ ਜੁਗਨੀਆਂ ਦੇ ਨਾਲ,
ਜੁਗਨੀਆਂ ਡੇਢ ਤੇ ਹਜ਼ਾਰ,
ਮੈਂ ਬਲਿਹਾਰੀ ਵੇ ਮਾਂ ਦਿਆ ਸੁਰਜਨਾ ।

ਜਾਮਾ ਤੇਰਾ ਵੇ ਮੱਲਾ ਸੋਹਣਾ,
ਬਣਦਾ ਭਾਈਆਂ ਦੇ ਨਾਲ,
ਭਾਈ ਡੇਢ ਤੇ ਹਜ਼ਾਰ:
ਮੈਂ ਬਲਿਹਾਰੀ ਵੇ ਮਾਂ ਦਿਆ ਸਰਜਨਾ ।

ਜੁੱਤੀ ਤੇਰੀ ਵੇ ਮੱਲਾ ਸੋਹਣੀ,
ਵਾਹਵਾ ਜੜੀ ਤਿਲੇ ਦੇ ਨਾਲ,
ਵਾਰੀ ਸੁਹਣੀ ਤੇਰੀ ਚਾਲ,
ਮੈਂ ਵਾਰੀ ਵੇ ਬਲਿਹਾਰੀ ਮਾਂ ਦਿਆ ਸੁਰਜਨਾ ।
ਸੁਰਜਨਾ ਜੀ ! ਵਿਚ ਬਾਗਾਂ ਦੇ ਆਓ,
ਮੈਂ ਵਾਰੀ ਬਲਿਹਾਰੀ ਜੀ ਮਾਂ ਦਿਆ ਸੁਰਜਨਾ ।

ਦਾਦੀ, ਨੈਣ ਜਾਂ ਮਿਰਾਸਣ ਦੇ ਢੋਲ ਤੇ ਮੂਹਰੇ ਮੂਹਰੇ ਵਜਦੇ ਜਾਂਦੇ ਧੌਂਸਿਆਂ ਦੀ ਗੂੰਜ, ਨੌਬਤਾਂ ਦੀ ਟੁਣਕਾਰ ਦੇ ਨਾਲ, ਬੀਨ ਵਾਲੇ ਵਾਜੇ (ਜਿਸ ਦੀ ਥਾਂ ਕਈ ਵਾਰੀ ਬੈਂਡ ਵਾਜੇ ਵਾਲੇ ਵੀ ਲੈ ਲੈਂਦੇ ਹਨ) ਦੀਆਂ ਸੁਰਾਂ ਤੇ ਤਾਲਾਂ ਨਾਲ ਇਕ ਸੁਰ ਹੋਇਆ ਇਹ ਜਲੂਸ ਪਿੰਡ ਦੇ ਦਰਵਾਜ਼ੇ ਮੂਹਰੇ ਆ ਜਾਂਦਾ ਹੈ। ਜਿਥੇ ਪਿੰਡ ਦੇ ਬੁੱਢੇ ਬਾਲ 'ਜੰਦ ਚੜ੍ਹਦੀ' ਦੇਖਣ ਲਈ ਪਹਿਲਾਂ ਹੀ ਕਾਫੀ ਗਿਣਤੀ ਵਿਚ ਜੁੜੇ ਹੋਏ ਹੁੰਦੇ ਹਨ ।

ਬਾਜੇ ਦੀ ਗੁੰਜਾਰ ਪਾਉਂਦਾ ਲਾੜੇ ਤੇ ਸਿਰਵਾਲੇ ਦਾ ਜਲੂਸ, ਜਦੋਂ ਦਰਵਾਜ਼ੇ ਨੇੜੇ ਢੁੱਕਦਾ ਹੈ, ਜੰਦ ਚੜ੍ਹਨ ਲਈ ਤਿਆਰ ਖੜ੍ਹੇ ਗੱਭਰੂਆਂ ਦੇ ਡੌਲੇ ਫਰਕਣ ਲੱਗ ਜਾਂਦੇ ਹਨ। ਉਨ੍ਹਾਂ ਦੀਆਂ ਘੋੜੀਆਂ, ਸਾਂਢਣੀਆਂ, ਕੁਝ ਤਾਂ ਇਸ ਅਜੀਬ ਕਿਸਮ ਦੇ

ਰੰਗ-ਬਰੰਗੇ ਇਕੱਠ ਤੇ ਰੌਲੇ-ਰੱਪੇ ਤੋਂ ਡਰਦੀਆਂ ਏਧਰ ਓਧਰ ਘੁੰਮਣ ਲੱਗ ਪੈਂਦੀਆਂ ਟਰੇਂਡ ਸਵਾਰੀਆਂ ਬਾਜੇ ਦੀ ਸੁਰ ਨਾਲ ਆਪਣੇ ਖ਼ੁਰ ਮਾਰ ਮਾਰ ਕੇ ਤਾਨ ਦਿੰਦੀਆਂ ਮੂੰਹ ਦੇ ਕੰਡਿਆਲੇ ਚੱਬਣੇ ਸ਼ੁਰੂ ਕਰ ਦਿੰਦੀਆਂ ਹਨ।

ਰੱਥ ਵਾਲਾ ਆਪਣੇ ਬਲਦਾਂ ਨੂੰ ਰੰਗਦਾਰ ਝੁੱਲਾਂ ਨਾਲ ਸ਼ਿੰਗਾਰੇ ਸਿੰਗਾਂ ਨੂੰ ਚਾਂਦੀ ਦੀਆਂ ਟੋਪੀਆਂ ਨਾਲ ਮੜ੍ਹਾ ਕੇ ਸੰਮਾਂ ਵਾਲੀ ਲਿਸ਼ਕਦੀ ਹੱਕਣ ਵਾਲੀ ਚੌੜੀ ਜਾਂ ਗੋਲ ਛਾਂਟ ਵਾਲੀ ਪਰਾਣੀ ਵਿਚ ਲੋਗੜੀ ਪਾਏ ਫੁੱਲਾਂ ਵਾਲੀ ਪਹੁੰਚੀ ਨੂੰ ਗੁੱਟ ਵਿਚ ਹਿਲਾਉਂਦਾ ਥਾਪੀਆਂ ਦਿੰਦਾ ਆਖਦਾ ਹੈ—

"ਬੱਗਿਆ ਸ਼ੇਰਾ, ਬੱਸ ਹੁਣ ਫੇਰੇ ਤੇਰੇ ਲੈਣ ਦੇ ਈ ਹਨ।"

ਉਸ ਦਾ ਮਤਲਬ ਹੁੰਦਾ ਹੈ ਕਿ ਜੰਞ ਦੀ ਚੜ੍ਹਾਈ ਤ੍ਰੇਠ-ਤਰਾਈ ਵਿਚ ਕਵੇਲਾ ਹੋ ਗਿਆ ਹੈ ਜੇ ਜੰਞ ਨੂੰ ਵੇਲੇ ਸਿਰ ਕਿਸੇ ਨੇ ਪਹੁੰਚਾਉਣਾ ਹੈ ਤਾਂ ਉਹ ਰੱਥ ਵਾਲੇ ਦੇ ਬਲਦ ਹੀ ਤਾਂ ਹਨ।

ਰੱਥ ਦੇ ਆਸ ਪਾਸ ਪਲਾਂ ਵਿਚ ਮੇਲਾ ਲੱਗ ਜਾਂਦਾ ਹੈ। ਰੱਥ ਉਤੇ ਬੈਠਣ ਤੋਂ ਪਹਿਲਾਂ ਲਾੜੇ ਨੂੰ ਸਲਾਮੀ ਦਿੱਤੀ ਜਾਂਦੀ ਹੈ। ਕਿਸੇ ਹਥਿਆਰ ਬੰਦ ਫ਼ੌਜੀ ਦਸਤੇ ਦੀ ਨਹੀਂ? ਆਂਢਣਾਂ ਗੁਆਂਢਣਾਂ ਸ਼ਰੀਕਣਾਂ ਰਿਸ਼ਤੇਦਾਰਨੀਆਂ ਵਲੋਂ ਸਿਰ ਉਤੋਂ ਦੀ ਘੁਮਾ ਘੁਮਾ ਲਾੜੇ ਦੇ ਮੱਥੇ ਨੂੰ ਚਾਂਦੀ ਦੇ ਰੁਪਈਏ ਛੁਹਾ ਛੁਹਾ ਕੇ ਉਸ ਦੀ ਝੋਲੀ ਵਿਚ ਪਾਉਂਦੀਆਂ ਹਨ।

ਲਾੜੇ ਦੇ ਦੂਰੋਂ ਨੇੜਿਓਂ ਘਰਾਂ ਵਿਚੋਂ ਲੱਗਦੀਆਂ ਭਰਜਾਈਆਂ ਲਈ ਲਾੜੇ ਨਾਲ ਛੇੜਖਾਨੀ ਕਰਨ ਦਾ ਇਹ ਚੰਗਾ ਮੌਕਾ ਹੁੰਦਾ ਹੈ। ਉਹ ਸਿਰ ਉਤੋਂ ਦੀ ਜ਼ੋਰ ਨਾਲ ਦੀ ਘੁਮਾ ਕੇ ਏਨੇ ਜ਼ੋਰ ਨਾਲ ਲਾੜੇ ਦੇ ਮੱਥੇ ਤੇ ਰੁਪਈਆ ਮਾਰਦੀਆਂ ਹਨ ਕਿ ਡੂੰਘਾ ਚਟਾਕ ਪੈ ਜਾਵੇ, ਭੈਣਾਂ ਭਰਜਾਈਆਂ ਤੇ ਦੂਜੀਆਂ ਸਵਾਣੀਆਂ ਸਲਾਮੀ ਪਾਉਣ ਵੇਲੇ ਤੋਂ ਰੱਥ ਵਿਚ ਬੈਠ ਕੇ ਟੁਰ ਜਾਣ ਤੱਕ, ਆਪਣੇ ਦਿਲੀ ਮਨੋਰਥ ਭਾਵਾਂ ਨੂੰ ਹੇਅਰਿਆਂ ਦੀ ਮਧੁਰ ਤੇ ਲੰਮੀ ਧੁਨ ਛੇੜ ਲੈਂਦੀਆਂ ਹਨ:

ਕਿਉਂ ਖੜ੍ਹਾ ਵੇ ਵੀਰਾ ਕਿਉਂ ਖੜ੍ਹਾ,
ਕਿਉਂ ਖੜ੍ਹਾ ਦਿਲਗੀਰ।
ਗੱਡਾ ਦੇਣਗੇ ਦਾਜ ਦਾ ਹੋ ਜੀ,
ਕਿ ਤੇਰੇ ਮਗਰ ਲਾਉਣਗੇ ਹੀਰ।
ਹਰੀਆਂ ਵੇ ਚੜ੍ਹਾਵਾਂ ਚੂੜੀਆਂ,
ਵੀਰਾ ਪੀਲੇ ਲਵਾਵਾਂ ਬੰਦ।

ਸਿਖ਼ਰ ਦੁਪਹਿਰੇ ਵੀਰਾ ਤੂੰ ਜੰਞ ਚੜ੍ਹਿਆ,
ਕਿ ਤੇਰਾ ਚਿਉ ਚਿਉ ਪੈਂਦਾ ਰੰਗ।
ਕੁੜਤਾ ਵੀਰਾ ਤੇਰਾ ਮੈਂ ਸੀਵਾਂ,
ਨਾਲੇ ! ਕਲੀਆਂ ਰਖਦੀ ਤੰਗ,
ਸਿਖ਼ਰ ਦੁਪਹਿਰੇ ਵੇ ਵੀਰਾ ਤੂੰ ਚੜ੍ਹਿਆ ਹੇ ਜੀ,
ਤੇਰਾ ਡੁਲ੍ਹ ਡੁਲ੍ਹ ਪੈਂਦਾ ਰੰਗ।
ਜੁੱਤੀ ਵੇ ਤੇਰੀ ਵੀਰਾ, ਮੈਂ ਕੱਢਾਂ,
ਜੀ ਸੁੱਚੇ ਤਿੱਲੇ ਦੇ ਨਾਲ।
ਝੁੱਕ ਝੁੱਕ ਦੇਖਣ ਸਾਲੀਆਂ ਜੀ,
ਹੇ, ਵੇ ਕੋਈ ਲੁੱਕ ਲੁੱਕ ਦੇਖੇ ਨਾਰ।

ਇਸ ਤਰ੍ਹਾਂ ਭੈਣਾਂ ਦੇ ਹੇਰਿਆਂ ਵਿਚ ਭਰਜਾਈਆਂ, 'ਵੀਰ' ਸ਼ਬਦ ਦੇ ਥਾਂ ਦਿਉਰ ਦੀ ਵਰਤੋਂ ਕਰਕੇ ਕੰਮ ਸਾਰ ਲੈਂਦੀਆਂ ਹਨ, ਤੇ ਕਈ ਲਾਡ ਪਿਆਰ ਰੱਖਣ ਵਾਲੀਆਂ ਭਰਜਾਈਆਂ ਆਪਣੇ ਰੋਮਾਂਸ ਦਾ ਰੰਗ ਵੀ ਘੋਲ ਦਿੰਦੀਆਂ ਹਨ—

ਸਿਖ਼ਰ ਦੁਪਹਿਰੇ ਵੇ ਦਿਉਰਾ,
ਜੰਞ ਚੜ੍ਹਿਆ ਕੋਈ ਧੁਪ ਲਗੇਂ ਕੁਮਲਾ।
ਜੇ ਮੈਂ ਹੋਵਾਂ ਬਦਲੀ ਕਿ ਦਿਉਰਾ,
ਸੋਹਣਿਆ, ਸੂਰਜ ਲਵਾਂ ਛਿਪਾ।
ਤੇਰਾ ਵੇ ਬੋਲਿਆ ਦਿਉਰਾ,
ਇਉਂ ਲੱਗੇ ਜਿਉਂ ਸ਼ਰਬਤ ਦੀ ਘੁੱਟ !
ਇਕ ਭਰੇਂਦੀ ਦੋ ਭਰਾ ਵੇ ਦਿਉਰਾ,
ਮੇਰੇ ਟੁੱਟਣ ਸ਼ਰੀਰੀ ਦੁੱਖ।
ਗੱਡੀ ਵੇ ਤੇਰੀ ਦਿਉਰਾ ਰੁਣ-ਚੁਣੀ,
ਕੋਈ ਬਲਦ ਕਲਹਿਰੀ ਮੋਰ।
ਛੁਟਦਿਆਂ ਹੀ ਉਡ ਜਾਣਗੇ ਤੇ ਕਿ ਜੀ,
ਵੇ ਹੇ ਨਵੀਂ ਬੰਨੋ ਦੇ ਕੋਲ।

ਇਨ੍ਹਾਂ ਹੇਰਿਆਂ ਦੀ ਧੁਨ ਵਿਚ ਉਦੋਂ ਪਤਾ ਲੱਗਦਾ ਹੈ, ਜਦੋਂ ਰੱਥ ਦੇ ਗੁੰਬਦ

ਉਤੋਂ ਦੀ ਛਣਕਦੇ ਪੈਸਿਆਂ ਦੀ ਛਣਕਾਹਟ ਅਰੰਭ ਹੋ ਜਾਂਦੀ ਹੈ। 'ਬੱਸ ਕਰੋ ਬੱਸ ਕਰੋ !! ਦੇ ਰੌਲੇ ਤੇ ਪੈਸਿਆਂ ਦੀਆਂ ਵਰ੍ਹਦੀਆਂ ਮੁੱਠੀਆਂ ਦੀ ਲੱਗ ਰਹੀ ਛਹਿਬਰ ਵਿਚ ਸੁੱਟਣ ਵਾਲਿਆਂ ਦੇ ਹੱਥ ਫੜਦਿਆਂ ਨੂੰ ਪੰਜਾਂ ਸੱਤਾਂ ਰਪਿਆਂ ਦੇ ਟਕੇ ਨਾਨਾ, ਮਾਮਾ, ਫੁੱਫੜ, ਮਾਸੜ ਵਿਚੋਂ ਕੋਈ ਸੋਟ ਕਰ ਛਡਦਾ ਹੈ। ਏਨੇ ਨੂੰ ਘੋੜੀਆਂ ਵਾਲੇ ਲਗਾਮਾਂ, ਸਾਂਢਣੀਆਂ ਤੇ ਊਠਾਂ ਵਾਲੇ ਆਪਣੀਆਂ ਮੁਹਾਰਾਂ, ਰੱਥ ਵਾਲਾ ਆਪਣੇ ਬਲਦਾਂ ਦੀਆਂ ਰਾਸਾਂ ਕੱਸ ਲੈਂਦਾ ਹੈ। ਹੌਲੀ ਹੌਲੀ ਬਲਦਾਂ ਦੇ ਗਲਾਂ ਵਿਚ ਪਾਈਆਂ ਘੁੰਗਰਾਲਾਂ ਦੇ ਘੁੰਗਰੂਆਂ, ਘੋੜੀਆਂ ਦੀਆਂ ਝਾਂਜਰਾਂ, ਊਠਾਂ ਦੀਆਂ ਹਮੇਲਾਂ ਦੀ ਛਣਕਾਰ ਗੀਤਾਂ ਤੇ ਵਾਜੇ ਦੀਆਂ ਧੁਨਾਂ, ਆਪਣੇ ਰੰਗ ਕਰਦੀਆ ਦੂਰ ਪਰੇ ਉਡਦੀਆਂ ਜਾਂਦੀਆਂ ਧੂੜਾਂ ਵਿਚ ਗੁੰਮ ਹੋ ਜਾਂਦੀਆਂ ਹਨ।

ਮੁੰਡੇ ਨੂੰ ਜੰਞ ਚੜ੍ਹਾਉਣ ਗਿਆ ਕੁੜੀਆਂ ਬੁੜ੍ਹੀਆਂ ਦਾ ਜਲੂਸ, ਘਰ ਨੂੰ ਆਉਣ ਵੇਲੇ ਵਧਾਈਆਂ ਦੇ ਗੀਤ ਗਾਉਂਦਾ ਆਉਂਦਾ ਹੈ। ਮੁੰਡੇ ਦੀ ਮਾਂ ਦਾ ਨਾਉਂ ਵਿਚ ਪਾ ਕੇ ਗਾਇਆ ਜਾਂਦਾ ਹੈ—

ਵਧਾਈਆਂ ਗਿਆਨੋ ਤੈਨੂੰ ਵਧਾਈਆਂ ਨੀ !
ਵਧਾਈਆਂ ਤੇਰੇ ਓਤ ਨੂੰ, ਤੇਰੇ ਪੋਤ ਨੂੰ, ਤੇਰੇ ਗੋਤ ਨੂੰ,
ਵਧਾਈਆਂ ਨੀ ! ਵਧਾਈਆਂ ਗਿਆਨੋ ਤੈਨੂੰ...... ।
ਤੇਰੇ ਜਣਦੇ ਨੂੰ, ਤੇਰੇ ਬਣਦੇ ਨੂੰ, ਤੈਨੂੰ ਜੰਮਣ ਕੁੜਤੀ ਦਿੰਦੇ ਨੂੰ,
ਜੀਹਨੇ 'ਗਿਆਨੋ' ਰੱਖਿਆ ਨਾਉਂ ਵਧਾਈਆਂ ਨੀ !

ਘਰ ਪਹੁੰਚ ਕੇ ਆਂਢ-ਗੁਆਂਢ ਤੋਂ ਸੁੱਕ-ਬਰੂਰੀ ਜਿਹੀ ਆਈ ਪੰਜੀਰੀ ਪਰਾਤ ਵਿਚ ਪਾ ਕੇ ਨੈਣ ਸਭ ਮੇਲ ਗੇਲ ਨੂੰ ਵੰਡ ਦਿੰਦੀ ਹੈ। ਕਈ ਵੱਡੇ ਦਿਲ ਵਾਲੀਆਂ ਮਾਵਾਂ ਲੱਡੂ, ਕਈ ਬੱਕਲੀਆਂ ਵੰਡ ਦਿੰਦੀਆਂ ਹਨ। ਕੁਝ ਵੀ ਚੀਜ਼ ਹੋਵੇ ਇਹ ਜੰਞ ਚੜ੍ਹਾਉਣ ਗਿਆ ਜਲੂਸ ਵਿਆਹ ਵਾਲੇ ਘਰੋਂ 'ਮੂੰਹ ਮਿੱਠਾ ਕਰਾਏ ਬਿਨਾਂ ਨਹੀਂ ਤੋਰਿਆ ਜਾਂਦਾ। ਤੋਰਿਆ ਵੀ ਕਿਉਂ ਜਾਵੇ ? ਉਨ੍ਹਾਂ ਨੇ ਸਾਰੇ ਵਾਯੂ ਮੰਡਲ ਨੂੰ ਜੋ ਮਿੱਠਾ ਕੀਤਾ ਹੁੰਦਾ ਹੈ।

## ਜੰਞ ਦਾ ਢੁਕਾ

ਜੰਞ ਦਾ ਢੁਕਾ, ਵਿਆਹ ਵਿਚ ਇਕ ਦੇਖਣ ਵਾਲੀ ਪ੍ਰਦਰਸ਼ਨੀ ਹੁੰਦਾ ਹੈ। ਪਿੰਡ ਦੇ ਨੇੜੇ ਪਹੁੰਚ ਕੇ ਚੌਬਰ ਆਪਣੇ ਆਪ ਨੂੰ ਇਕ ਵਾਰੀ ਫਿਰ ਸ਼ਿੰਗਾਰਦੇ ਹਨ। ਆਪਣੇ ਸਮੋਸਿਆਂ ਰਮਾਲਾਂ ਨਾਲ ਕੱਢਵੀਂ ਜੁੱਤੀ ਤੋਂ ਧੂੜ ਝਾੜ ਸ਼ੀਸ਼ੇ ਨਾਲ

ਸਾਫੇ ਬੰਨ੍ਹ ਕੇ ਟੋਰੇ ਹਵਾ ਵਿਚ ਖੁਲ੍ਹੇ ਛਡ ਦਿੰਦੇ ਹਨ। ਸਵਾਰੀਆਂ ਨੂੰ ਮੁੜ ਰਾਗੀ ਦੇ ਸਿਤਾਰ ਸੁਰ ਕਰਨ ਵਾਂਗ ਟੁਣਕਾ ਲਿਆ ਜਾਂਦਾ ਹੈ। ਰੱਥ ਵਾਲਾ, ਭਾਵੇਂ ਉਸ ਦੇ ਬਲਦ ਲੰਮੀਆਂ ਵਾਟਾਂ ਕਰ ਕੇ ਕਿੰਨੇ ਹੀ ਥੱਕੇ ਟੁੱਟੇ ਹੋਣ, ਪਿੰਡ ਦੇ ਨੇੜੇ ਆਪਣੇ ਬਲਦਾਂ ਨੂੰ ਇਕ ਵਾਰੀ ਜ਼ਰੂਰ ਦਬੱਲ ਚਾੜ੍ਹਦਾ ਹੈ। ਬਲਦਾਂ ਦੀਆਂ ਚੌਕੜੀਆਂ ਚੁਕਵਾਣੀਆਂ ਉਸ ਦੀ ਅਣਖ ਦਾ ਸੁਆਲ ਹੁੰਦਾ ਹੈ ਜੇ ਬਲਦ ਢੁਕਾ ਵੇਲੇ ਫੁਕਾਟੇ ਨਾ ਮਾਰਨ, ਫਿਰ ਪੱਕੀਆਂ ਨਿਹਾਰੀਆਂ ਵਿਆਹ ਵਾਲੇ ਕੇਹੜੇ ਵੇਲੇ ਲਈ ਦਿੰਦੇ ਹਨ! ਇਸੇ ਤਰ੍ਹਾਂ ਗੱਡੇ ਤੇ ਗੱਡੀ ਨੂੰ ਵੀ ਨਾਲ ਹੀ ਨਸਾਇਆ ਜਾਂਦਾ ਹੈ। ਜਿਵੇਂ ਅਗਲੇ ਪਿੰਡ ਉਤੇ ਹਮਲਾ ਕਰਨਾ ਹੁੰਦਾ ਹੈ।

ਜਿਉਂ ਹੀ ਬਾਜਿਆਂ ਗਾਜਿਆਂ ਨਾਲ ਲਾੜੇ ਦਾ ਰੱਥ ਪਿੰਡ ਦੀ ਹੱਦ ਅੰਦਰ ਦਾਖਲ ਹੁੰਦਾ ਹੈ ਇਕ ਅਜੀਬ ਕਿਸਮ ਦਾ ਰਾਮ ਰੌਲਾ ਪੈ ਜਾਂਦਾ ਹੈ। 'ਜੰਞ ਆ ਗਈ ਓਏ! ਜੰਞ ਆ ਗਈ ਓਏ!' ਪਿੰਡ ਦੇ ਮੁੰਡੇ ਕੁੜੀਆਂ ਰੌਲਾ ਪਾ ਦਿੰਦੇ ਹਨ। ਪਿੰਡ ਦੇ ਨੇੜੇ ਪੁੱਜਦਿਆਂ ਨੂੰ ਧੀ ਵਾਲਿਆਂ ਦੀ ਪੰਚਾਇਤ ਸੁਆਗਤ ਲਈ ਪਹੁੰਚੀ ਹੁੰਦੀ ਹੈ। ਸਭ ਤੋਂ ਪਹਿਲਾਂ ਧੀ ਵਾਲਿਆਂ ਦਾ ਨਾਈ ਅੱਗੇ ਵਧ ਕੇ ਮੁੰਡੇ ਦੇ ਪਿਉ ਦੇ ਸਿਰ ਉਤੇ ਦੱਭ ਟੰਗ ਕੇ 'ਨਿਸ਼ਾਨ ਦੇਹੀ' ਕਰ ਦਿੰਦਾ ਹੈ ਤਾਂ ਜੁ ਅਣਜਾਣ ਸਮਝ ਸੱਕਣ ਕਿ ਇਸ ਜੰਞ ਦਾ ਵੱਡਾ ਸਰਦਾਰ ਕੌਣ ਹੈ। ਪਿੰਡ ਦੇ ਨੇੜੇ ਆ ਕੇ ਜੰਞ, ਚੰਗਾ ਤਕੜਾ ਜਲੂਸ ਬਣ ਜਾਂਦੀ ਹੈ। ਪਿੰਡ ਦੇ ਮੁੰਡੇ ਕੁੜੀਆਂ ਗ਼ਰੀਬ ਸ਼ਰੇਣੀਆਂ ਦੇ ਲੋਕ ਪੈਸੇ ਚਗਣ ਲਈ ਪਹੁੰਚ ਜਾਂਦੇ ਹਨ। ਕਿਸੇ ਖਾਸ ਹੱਦ ਤੋਂ ਲਾੜੇ ਦਾ ਪਿਉ ਜਾਂ ਉਸ ਦੇ ਫੁੱਫੜ ਤੇ ਮਾਮੇ ਵਿਚੋਂ ਇਕ, ਕਈ ਵਾਰ ਸਾਰੇ ਹੀ ਆਪੋ ਆਪਣੀਆਂ ਗੁਥਲੀਆਂ ਵਿਚੋਂ ਟਕੇ ਵਗ੍ਹਾਉਣੇ ਸ਼ੁਰੂ ਕਰ ਦਿੰਦੇ ਹਨ। ਕੁਝ ਵਰ੍ਹੇ ਪਹਿਲਾਂ, ਅੱਧ ਅੱਧ ਛਟਾਂਕ ਦੇ ਤਾਂਬੇ ਦੇ ਧੇਲੇ ਹੁੰਦੇ ਸਨ, ਜਿਨ੍ਹਾਂ ਦੇ ਜ਼ੋਰ ਨਾ ਵਗਾਹ ਕੇ ਮਾਰਨ ਨਾਲ ਕਈ ਜੁਆਕਾਂ ਦੇ ਸਿਰਾਂ ਵਿਚ ਗਲੀਆਂ ਤੇ ਮਘਰੋੜੀਆਂ ਹੋ ਜਾਂਦੀਆਂ ਸਨ। ਉਸ ਪਿਛੋਂ ਤਾਂਬੇ ਦੇ ਪੈਸੇ ਦਮੜੀਆਂ ਤੇ ਅਧਿਆਨੀਆਂ ਸਿੱਟਣ ਲੱਗ ਪਏ। ਫਿਰ ਗਲੀ ਵਾਲੇ ਪੈਸੇ। ਹੁਣ ਜਦ ਤੋਂ ਨਵੇਂ ਪੈਸੇ ਚਲੇ ਹਨ ਇਹ ਪੈਸੇ ਸੁੱਟਣ ਤੇ ਚੁਗਣੇ ਬੜਾ ਮੁਸ਼ਕਲ ਕੰਮ ਹੋ ਗਿਆ ਹੈ। ਹਾਲਾਂ ਤਾਂ ਅਜੇਹੇ ਸ਼ੁਭ ਸਮਿਆਂ ਤੇ ਸੋਟਾਂ ਕਰਨ ਲਈ ਪੁਰਾਣੇ ਪੈਸੇ ਮਿਲ ਜਾਂਦੇ ਹਨ, ਥੋੜੀ ਦੇਰ ਨੂੰ ਜਦੋਂ ਇਨ੍ਹਾਂ ਪੈਸਿਆਂ ਦੀ ਥਾਂ ਨਵੇਂ ਪੈਸੇ ਹੀ ਰਹਿ ਗਏ ਫਿਰ ਪਤਾ ਨਹੀਂ ਇਹ ਪੈਸੇ ਸੁੱਟਣ ਦੀ 'ਪਵਿੱਤ੍ਰ ਪੁਰਾਤਨ' ਰੀਤ ਕਿਤਨਾ ਚਿਰ ਜੀਊਂਦੀ ਰਹਿ ਸਕੇਗੀ?

ਜੰਞ ਦਾ ਢੁਕਾ ਪਿੰਡ ਦੀ ਸੱਥ ਜਾਂ ਦਰਵਾਜ਼ੇ ਤੇ ਜੰਞ ਘਰ ਕੋਲ ਪਹੁੰਚ ਕੇ ਸੰਪੂਰਨ ਹੁੰਦਾ ਹੈ। ਢੁਕਾ ਪਿਛੋਂ ਸਭ ਸਬੰਧੀਆਂ ਨੂੰ ਘਰੋ ਘਰੀ ਜਗ੍ਹਾ ਦੇ ਕੇ,

ਸਵਾਰੀਆਂ ਵਾਲਿਆਂ ਨੂੰ ਪੱਕੀਆਂ ਰਸਦਾਂ ਤੇਲ ਕੇ ਦਾਣੇ ਤੇ ਘਿਉ-ਗੁੜ ਦੀਆਂ ਨਿਹਾਰੀਆਂ ਦਿੱਤੀਆਂ ਜਾਂਦੀਆਂ ਹਨ। ਤਾਂ ਜੁ ਥੱਕੇ ਮਾਂਦੇ ਪਸ਼ੂਆਂ ਦੀ ਸੁਰਤ ਸੰਭਾਲ ਹੋ ਜਾਵੇ।

## ਮਿਲਣੀ ਤੇ ਕੁਆਰੀ ਰੋਟੀ

ਜੰਞ ਦੇ ਡੇਰੇ, 'ਜੰਞ ਘਰ' ਜੋ ਆਮ ਤੌਰ ਤੇ ਪਿੰਡ ਦੀ ਧਰਮਸ਼ਾਲਾ ਨੂੰ ਬਣਾਇਆ ਦੇਖਿਆ ਜਾਂਦਾ ਹੈ, ਸਾਰੇ ਜਾਨੀਆਂ ਨੂੰ ਮੰਜੇ ਬਿਸਤਰੇ—ਜੋ ਅਗੋਂ ਕੁੜੀ ਵਾਲਿਆਂ ਨੇ ਪਿੰਡ ਦੇ ਘਰਾਂ ਤੋਂ ਇਕ ਇਕ ਕਰਕੇ ਇਕੱਠੇ ਕੀਤੇ ਹੁੰਦੇ ਹਨ—ਦੇਣ ਤੋਂ ਪਿਛੋਂ ਧੀ ਵਾਲੇ ਪਿੰਡ ਦੀ ਪੰਚਾਇਤ ਲੈ ਕੇ ਮਿਲਣੀ ਕਰਨ ਆਉਂਦੇ ਹਨ। ਇਸ ਮਿਲਣੀ ਵੇਲੇ ਧੀ ਵਾਲੇ ਕੁੜਮ ਨੂੰ ਇਕ ਖੇਸ, ਰੁਪਈਆ, ਜਿਸ ਦੀ ਥਾਂ ਕਈ ਚਾਦਰਾਂ ਦਾ ਜੋੜਾ ਜਾਂ ਲੋਈ ਵੀ ਲੈ ਆਉਂਦੇ ਹਨ, ਭੇਟਾ ਕਰਕੇ ਦੋਵੇਂ ਗਲਵੱਕੜੀਆਂ ਪਾ ਕੇ ਮਿਲਦੇ ਹਨ। ਇਸੇ ਤਰ੍ਹਾਂ ਮੁੰਡੇ ਦਾ ਫੁੱਫੜ ਕੁੜੀ ਦੇ ਫੁੱਫੜ ਨਾਲ ਨਾਨਾ ਨਾਨੇ ਨਾਲ, ਮਾਮਾ ਮਾਮੇ ਨਾਲ ਮਿਲਦਾ ਹੈ। ਸਾਰੇ ਗਲਵਕੜੀਆਂ ਪਾਉਣ ਪਿਛੋਂ ਇਕ ਦੂਜੇ ਨਾਲ ਅਰੰਭਕ ਸੁਖ ਸਾਂਦ ਦੀਆਂ ਗੱਲਾਂ ਕਰਕੇ ਜਾਣ ਪਛਾਣ ਕਰ ਲੈਂਦੇ ਹਨ। ਵਾਜੇ ਵਾਲੇ ਇਸ ਮਿਲਣੀ ਦੀ ਖ਼ੁਸ਼ੀ ਦੀ ਧੁਨ ਅਲਾਪ ਦਿੰਦੇ ਹਨ। ਕੁੜੀਆਂ ਇਸ ਮੌਕੇ ਨੂੰ ਮੁਖ ਰੱਖ ਕੇ 'ਕੁੜਮੋਂ ਕੁੜਮੀ ਮੇਲ ਹੋਇਆ ਵਿਚੋਲੇ ਦੀ ਅੱਖ ਵਿਚ ਤੇਲ ਚੋਇਆ' ਦੇ ਬੋਲ ਗਾਉਂਦੀਆਂ ਹਨ। ਅੱਜ ਕਲ ਸਿੱਖੀ ਪ੍ਰਚਾਰ ਕਾਰਨ, ਕਈ ਇਸ ਵੇਲੇ ਢੋਲਕੀਆਂ ਛੈਣਿਆਂ ਨਾਲ 'ਆਵਹੁ ਸੱਜਣਾ ਜੀ ਹਉਂ ਦੇਖਾ ਦਰਸਨੁ ਤੇਰਾ ਰਾਮ।' ਸ਼ਬਦ ਗਾਉਂਦੇ ਜੰਞ ਨੂੰ ਰਿਹਾਇਸ਼ ਵਾਲੀ ਥਾਂ ਤੇ ਲੈ ਆਉਂਦੇ ਹਨ।

ਰਾਤ ਦੀ ਰੋਟੀ, ਜਿਸ ਨੂੰ ਫੇਰਿਆਂ ਤੋਂ ਪਹਿਲਾਂ ਹੋਣ ਕਰਕੇ ਕੁਆਰੀ ਰੋਟੀ ਕਿਹਾ ਜਾਂਦਾ ਹੈ, ਜੇ ਚਾਚੇ ਤਾਏ ਸਰਦੇ ਪੁਜਦੇ ਹੋਣ ਤਾਂ ਉਹਨਾਂ ਵਿਚੋਂ ਇਕ ਜਣਾ ਜਾਂ ਰਲ ਕੇ ਦੇ ਦਿੰਦੇ ਹਨ। ਇਹ ਰੋਟੀ ਆਮ ਤੌਰ ਤੇ ਚੌਲ-ਸ਼ੱਕਰ ਦੀ ਹੁੰਦੀ ਹੈ। ਇਸ ਕਰ ਕੇ ਇਸ ਦਾ ਇਕ ਨਾਂ ਕੱਚੀ ਰੋਟੀ ਵੀ ਹੈ। ਅੱਜ ਕੱਲ ਕਈ ਚੌਲਾਂ ਦੀ ਥਾਂ ਲੱਡੂ ਵੀ ਪਾ ਦੇਂਦੇ ਹਨ। ਇਸ ਗੱਲ ਦਾ ਖ਼ਾਸ ਖ਼ਿਆਲ ਰਖਿਆ ਜਾਂਦਾ ਹੈ ਕਿ ਇਸ ਰੋਟੀ ਵਿਚ ਲੂਣ ਮਿਰਚ ਨਾ ਵਰਤੀ ਜਾਵੇ। ਕਹਿੰਦੇ, ਇਹ ਰੋਟੀ ਮਿਠੀ ਹੀ ਰਹਿਣੀ ਚਾਹੀਦੀ ਹੈ, ਸਾਕਾਂ ਵਿਚ ਅੱਗੇ ਨੂੰ ਸਦਾ ਮਿਠਾਸ ਰਹੇ, ਇਸ ਕਰਕੇ ਲੂਣ ਮਿਰਚ ਵਾਲੀ ਕੋਈ ਚੀਜ਼ ਨਹੀਂ ਦਿੰਦੇ। ਇਸ ਕਰਕੇ ਇਸ ਪਹਿਲੀ ਰੋਟੀ ਨੂੰ ਮਿਠੀ ਰੋਟੀ ਵੀ ਆਖਦੇ ਹਨ। ਰੋਟੀ ਖਾਣ ਵੇਲੇ ਕੁੜੀਆਂ ਜੰਞ ਦੇ ਨੇੜੇ, ਕਿਸੇ

ਥਾਂ, ਕੋਠੇ ਜਾਂ ਨਾਲ ਲੱਗਵੀਆਂ ਸਬਾਤਾਂ ਵਿਚ ਬੈਠ ਕੇ ਚੰਗੇ ਕਰਾਰੇ ਗੀਤ ਗਾਉਂਦੀਆਂ ਹਨ। ਨਵੇਂ ਸੱਜਣਾਂ ਦੇ ਘਰ ਆਉਣ ਤੇ ਖ਼ੁਸ਼ੀ ਭਰੇ ਗੀਤਾਂ ਦੇ ਨਾਲ ਨਾਲ ਲਾੜੇ ਦੇ ਮਾਂ, ਪਿਉ, ਭੈਣ ਤੇ ਖ਼ਾਸ ਕਰਕੇ ਲਾੜੇ ਦੀ, ਜੋ ਜੰਞ ਨਾਲ ਰੋਟੀ ਖਾਣ ਨਹੀਂ ਆਇਆ ਹੁੰਦਾ, ਉਸ ਦੀ ਗ਼ੈਰ ਹਾਜ਼ਰੀ ਦਾ ਪੂਰਾ ਪੂਰਾ ਲਾਭ ਉਠਾ ਕੇ ਚੰਗੀ ਭੁਗਤ ਸਵਾਰੀ ਜਾਂਦੀ ਹੈ। ਭਾਵੇਂ ਜਾਂਞੀਆਂ ਵਿਚ ਅੱਧ ਕੁਆਰੇ ਹੀ ਕਿਉਂ ਨਾ ਹੋਣ, ਜੋ ਜੰਞ ਵਿਚ ਜੁਆਨ ਮੁੰਡੇ ਹੋਣ ਕਰਕੇ ਹੋਣੇ ਜ਼ਰੂਰੀ ਸਨ, ਫਿਰ ਵੀ ਬਾਕੀ ਸਭ ਵਿਆਹੇ ਦੱਸ ਕੇ ਲਾੜੇ ਨੂੰ ਅਣ-ਵਿਆਹਿਆ ਹੋਣ ਦੇ ਤਾਹਨੇ ਜ਼ਰੂਰ ਦਿਤੇ ਜਾਂਦੇ ਹਨ।

ਪਹਿਲੀ ਰੋਟੀ ਲਈ ਜੰਞ ਜਿਉਂ ਹੀ ਘਰ ਪੁੱਜਦੀ ਹੈ, ਬੜੇ ਚਾਵਾਂ ਨਾਲ ਸੁਆਗਤ ਕੀਤਾ ਜਾਂਦਾ ਹੈ—

ਸਾਡੇ ਨਵੇਂ ਸੱਜਣ ਘਰ ਆਏ,
ਸਲੋਨੀ ਦੇ ਨੈਣ ਭਲੇ।
ਸਾਨੂੰ ਕੀ ਕੀ ਵਸਤ ਲਿਆਏ,
ਸਲੋਨੀ ਦੇ ਨੈਣ ਭਲੇ।

ਉਸ ਪਿਛੋਂ ਘਰਦਿਆਂ ਤੇ ਕੁੜੀ ਦੇ ਬਾਬਲ ਨੂੰ ਪ੍ਰੇਰਨਾ ਕੀਤੀ ਜਾਂਦੀ ਹੈ ਕਿ ਉਹ ਆਏ ਸੱਜਣਾਂ ਦਾ ਸੁਆਗਤ ਕਰਨ—

ਕੰਚਨ ਕਰਾਨਾ ਚੀਰੇ ਕੋਠੜੀ ਚੰਦਨ ਲਾਵਾਂਗੇ ਬਾਰ
ਜਿਸ ਮੇਂ ਬੀਬੀ ਦਾ ਬਾਬਲ ਸੌਂ ਵੇ ਰਿਹਾ।
ਉਠ ਵੇ ਬਾਬਲ ਸੁਤਿਆ ਸੱਜਣ ਖੁਲ੍ਹੇ ਬੂਹੇ ਬਾਰ।
ਕਰ ਲੈ ਸੱਜਣ ਮੂਹਰੇ ਬੇਨਤੀ ਨਾ ਮੋਹਰਾਂ ਨੌਂ ਤੇ ਨਾ ਚਾਰ
ਸੱਦ ਕੇ ਕੰਨਿਆਂ ਹਮ ਨੇ ਦੇਣੀ
ਹਮ ਕੀ ਕੰਨਿਆਂ ਉਨ ਕੀ ਰਾਧਕਾ ਆਣਗੇ ਕ੍ਰਿਸ਼ਨ ਮੁਰਾਰ,
ਲੈ ਜਾਣਗੇ ਰੱਥ ਮੇਂ ਬਹਾਲ ਕੇ।

ਕੁਆਰੀ ਰੋਟੀ ਹੋਣ ਕਾਰਨ ਲਾੜੇ ਨੂੰ ਇਸ ਰੋਟੀ ਉਤੇ ਫੇਰਿਆਂ ਤੋਂ ਪਹਿਲਾਂ ਜੰਞ ਦੇ ਡੇਰੇ ਰੋਟੀ ਭੇਜਦੇ ਹਨ। ਕੁੜੀਆਂ ਉਸ ਦਾ ਮੌਜੂ ਉਡਾਉਂਦੀਆਂ ਹਨ—

ਕੋਠੇ ਉਤੇ ਖਰਖਰਾ ਵਈ ਖਰਖਰਾ,
ਹੋਰਨਾਂ ਦੇ ਦੋ ਦੋ ਬਹੂਆਂ ਲਾੜਾ ਬੈਠਾ ਤਰਸਦਾ, ਵਈ ਤਰਸਦਾ।

ਲਾੜੇ ਨੂੰ ਆਪਣੀ ਮਨ-ਕਲਪਤ ਅਸਵਾਰੀ ਲੈ ਕੇ ਆਇਆ ਦੱਸ ਕੇ ਹੋਰ ਖਿਲੀ ਪਾਈ ਜਾਂਦੀ ਹੈ।

ਹੋਰ ਜਾਨੀ ਲਿਆਏ ਊਠ ਘੋੜੇ,
ਲਾੜਾ ਲਿਆਇਆ ਟੱਟੂ
ਨੀ ਮੰਨੋਂ ਦੇ ਜਾਣਾ,
ਬੇਹੜੇ ਦੀ ਜੜ੍ਹ ਪੱਟੂ ਨੀ, ਮੰਨੋਂ ਦੇ ਜਾਣਾ।

ਲਾੜੇ ਦੇ ਸੁਆਗਤ ਪਿੱਛੋਂ ਉਸ ਦੀ ਮਾਂ ਭੈਣ ਦੀ ਬੁਰੀ ਬਾਬ ਬਣਾਈ ਜਾਂਦੀ ਹੈ।

ਕੁੜੀਆਂ ਆਪਣੀਆਂ ਦੋ ਟੋਲੀਆਂ ਬਣਾ ਕੇ ਲਾੜੇ ਦੀ ਭੈਣ ਬਾਰੇ ਮੂੰਹ ਆਈਆਂ ਆਖਦੀਆਂ ਹਨ—ਇਕ ਟੋਲੀ ਕਹਿੰਦੀ ਹੈ:

ਲਾੜੇ ਦੀ ਭੈਣ ਚੜ੍ਹ ਗਈ ਡੇਕ, ਚੜ੍ਹ ਗਈ ਡੇਕ,
ਟੁੱਟ ਗਿਆ ਡਾਹਣਾ ਡਿਗ ਪਈ ਹੇਠ, ਡਿਗ ਪਈ ਹੇਠ
ਪੁੱਛ ਲੈ ਮੁੰਡਿਓ ਰਾਜੀ ਹੈ?

ਦੂਜੀ ਟੋਲੀ ਜਵਾਬ ਦਿੰਦੀ ਹੈ:—

ਰਾਜੀ ਹੈ ਵਈ ਰਾਜੀ ਹੈ,
ਸਾਡੇ ਆਉਣ ਨੂੰ ਰਾਜੀ ਹੈ!
ਤੁਸੀਂ ਲੈਣੀ ਹੈ ਕਿ ਨਾ।

ਪਹਿਲੀ ਟੋਲੀ ਜਵਾਬ ਦੇਂਦੀ ਹੈ—

ਨਾ ਜੀ ਨਾ, ਸਾਡੇ ਕੰਮ ਦੀ ਵੀ ਨਾ।

ਕੁੜੀਆਂ ਦੇ ਜਮਘਟੇ ਵਿਚੋਂ ਓਦੋਂ ਹੀ ਪਤਾ ਲੱਗਦਾ ਹੈ ਜਦੋਂ ਇਕ ਹੋਰ ਸੁਰ ਕੰਨਾਂ ਨਾਲ ਆਪਣੇ ਖੰਭ ਮਾਰਦੀ ਮਹਿਸੂਸ ਹੁੰਦੀ ਹੈ—

ਉਧਲ ਗਈਆਂ, ਵੇ! ਲਾੜਿਆ ਤੇਰੀਆਂ ਦਾਦਕੀਆਂ,
ਚੂਹੜੇ ਛੱਡ ਚਮਿਆਰਾਂ ਦੇ ਗਈਆਂ ਵੇ
ਲਾੜਿਆ ਤੇਰੀਆਂ ਦਾਦਕੀਆਂ।

ਪਤਾ ਉਦੋਂ ਲੱਗਦਾ ਹੈ ਜਦੋਂ ਇਕ ਹੱਲੇ ਤੇ ਜੋਸ਼ ਵਾਲੀ ਧਾਰਨਾ ਵਿਚ, ਇਸ ਸਮੇਂ ਦੇ ਅਸਲ ਪਾਤਰ, ਕੁੜਮ ਦੀ ਵਿਆਖਿਆ ਸ਼ੁਰੂ ਹੋ ਜਾਂਦੀ ਹੈ—

ਸੁਣਿਆਂ ਨੀ ਮਾਸੜ ਦੇ ਪਿੱਸੂ ਲੜਿਆ।
ਪਿੱਸੂ ਕਮਲਾ ਦੀਵਾਨਾ,

ਕੁੜਮ ਦੀ ਗੋਗੜ ਤੇ ਲੜਿਆ,
ਓਥੇ ਬੜੀ ਰੇਲ ਚਲੀ,
ਓਥੇ ਬੜਾ ਬੰਬਾ ਚਲਿਆ
ਓਥੇ ਬੜਾ ਸ਼ੋਰ ਹੋਇਆ
ਓਥੇ ਵੇਖਣ ਲੋਕ ਆਇਆ
ਨੀ ਕਹਿੰਦੇ ਪਿੱਸੂ ਲੜਿਆ।

ਲਾੜੇ ਦੇ ਪਿਊ ਦੀ ਦੁਰਗਤੀ ਦਾ ਚੱਕਰ ਹੋਰ ਅਗੇ ਚਲਦਾ ਜਾਂਦਾ ਹੈ—

ਵੇ ਪਿਓ ਤੇਰਾ ਧਿਮਕਾ ਸਿਆਂ ਵੇ ਪੈਂਚਾਂ ਦਾ ਵੱਡਾ ਪਟਵਾਰੀ।
ਵੇ ਅਸੀਂ ਵਹਿੰਦਾ ਡਿੱਠਾ ਦੋ ਭਾਈਆਂ ਦੀ ਪਿਛਵਾੜੀ।
ਵੇ ਅਸਾਂ ਗੱਲ ਕਰਦਾ ਡਿੱਠਾ ਗੱਲ ਕਰੇ ਨਿਕਾਰੀ।
ਵੇ ਅਸਾਂ ਚੜ੍ਹਦਾ ਡਿੱਠਾ ਕਰੇ ਬੋਤੇ ਦੀ ਅਸਵਾਰੀ।
ਵੇ ਅਸਾਂ ਮੰਗਦਾ ਡਿੱਠਾ ਗੱਲ ਬਗਲੀ ਪਾੜੀ।

ਇਸ ਸਮੇਂ ਲਾੜੇ ਦੀ ਮਾਂ ਨੂੰ ਵੀ ਨਜ਼ਰ ਅੰਦਾਜ਼ ਨਹੀਂ ਕੀਤਾ ਜਾਂਦਾ। ਅਸਲ ਵਿਚ ਓਹੋ ਹੀ ਤਾਂ ਵਿਆਹ ਦੇ ਇਸ ਤਮਾਸ਼ੇ ਦਾ ਮੂਲ ਹੁੰਦੀ ਹੈ, ਜਿਸ ਨੇ ਲਾੜੇ ਨੂੰ ਜੰਮ, ਪਾਲ ਪੋਸ ਕੇ ਅਗਲਿਆਂ ਦੀ ਕੁੜੀ ਵਿਆਹੁਣ ਜੋਗਾ ਕੀਤਾ ਹੁੰਦਾ ਹੈ। ਕਿਉਂ ਨਾ ਉਸ ਦੇ ਇਨ੍ਹਾਂ ਕਰਮਾਂ ਦਾ ਫਲ ਦਿਤਾ ਜਾਵੇ :

ਵੇ ਮੇਰਾ ਸਿਊਨੇ ਦਾ ਸ਼ੀਸ਼ਾ ਵਿਚ ਰੁਪੇ ਦੀ ਧਾਰੀ।
ਲਾੜੇ ਦੀ ਅੰਮਾਂ ਨੀ ਫਿਰੇ ਹਾਰੀ ਸ਼ਿੰਗਾਰੀ।
ਇਹਦਾ ਰੂਪ-ਸ਼ਿੰਗਾਰ ਵੇ ਪਾ ਧਰਿਓ ਪਟਾਰੀ।
ਇਹਦਾ ਜੋਬਨ ਖਿੜਿਆ ਵੇ ਜਿਉਂ ਖਰਬੂਜੇ ਦੀ ਫਾੜੀ।
ਵੇ ਇਹਦੀ ਡੁੱਲ੍ਹ ਨਾ ਜਾਵੇ ਵੇ ਸੁਰਮੇ ਦੀ ਧਾਰੀ।
ਲਾੜੇ ਦੀ ਅੰਮਾਂ ਨੀ ਫਿਰੇ ਹਾਰੀ ਸ਼ਿੰਗਾਰੀ।

ਲਾੜੇ ਨੂੰ ਇਸ ਦਿਨ ਰੋਟੀ ਕਿਉਂਕਿ ਉਸ ਦੇ ਨਿਵਾਸ ਅਸਥਾਨ ਉਤੇ ਭੇਜੀ ਜਾਂਦੀ ਹੈ, ਜਦੋਂ ਜੰਞ ਰੋਟੀ ਖਾਣ ਲੱਗਦੀ ਹੈ, ਲਾੜੇ ਦੀ ਭੁੱਖ ਮਹਿਸੂਸ ਕਰ ਕੇ, ਦੂਜੇ ਜੰਞ ਨੂੰ ਸ਼ਰਮਿੰਦਾ ਕਰਨ ਲਈ, ਕਿ, ਉਹ ਪੂਰੀ ਸ਼ਾਨ ਸ਼ੌਕਤ ਨਾਲ ਵਾਜਿਆਂ ਗਾਜਿਆਂ ਵਾਲੀ ਮਨ ਭਾਉਂਦੀ ਜੰਞ ਲੈ ਕੇ ਕਿਉਂ ਨਹੀਂ ਆਏ, ਸਿੱਠਣੀਆਂ ਸੁਣਾਈਆਂ ਜਾਂਦੀਆਂ ਹਨ।

ਕੋਰੀ ਤੇ ਤੋੜੀ ਅਸੀਂ ਰਿੰਨ੍ਹੀਆਂ ਗੁੱਲੀਆਂ,
ਭੁੱਖ ਲੱਗੀ ਲਾੜਾ ਕੱਢਦਾ ਬੁਲ੍ਹੀਆਂ,
ਰੋਟੀ ਭਿਜਾਉਣੀ ਪਈ,
ਠਿਲ੍ਹੱਜਿਓ ਲੱਜ ਤੁਹਾਨੂੰ ਨਹੀਂ ।

ਭੈੜੇ ਭੈੜੇ ਤੁਸੀਂ ਕਰਦੇ ਹੋ ਕਾਰੇ,
ਇਨ੍ਹੀਂ ਕਰਤੂਤੀਂ ਤੁਸੀਂ ਰਹੇ ਕੁਆਰੇ,
ਕਰਤੂਤ ਤੇ ਛਿਪਦੀ ਨਹੀਂ,
ਨਿਲੱਜਿਓ ਲੱਜ ਤੁਹਾਨੂੰ ਨਹੀਂ ।

ਸਾਡੇ ਤੇ ਵੇਹੜੇ ਮੁੱਢ ਮਕੱਈ ਦਾ,
ਦਾਣੇ ਤਾ ਮੰਗਦਾ ਉਧਲ ਗਈ ਦਾ,
ਭੱਠੀ ਤਪਾਉਣੀ ਪਈ,
ਨਿਲੱਜਿਓ ਲੱਜ ਤੁਹਾਨੂੰ ਨਹੀਂ ।

ਸਾਡੇ ਤਾਂ ਵੇਹੜੇ ਤਾਣਾ ਤਣੀਦਾ,
ਲਾੜੇ ਦਾ ਪਿਉ ਕਾਣਾ ਸੁਣੀਦਾ,
ਐਨਕ ਲਵਾਉਣੀ ਪਈ,
ਵੇ ਨਿਲੱਜਿਓ ਲੱਜ ਤੁਹਾਨੂੰ ਨਹੀਂ ।

ਕੁੜੀ ਤਾਂ ਸਾਡੀ ਤਿੱਲੇ ਦੀ ਤਾਰ ਏ,
ਮੁੰਡਾ ਤਾਂ ਸੁਣੀਦਾ ਕੋਈ ਘੁਮਾਰ ਏ,
ਜੋੜ ਤਾਂ ਜੁੜਦਾ ਨਹੀਂ,
ਵੇ ਨਿਲੱਜਿਓ ਲੱਜ ਤੁਹਾਨੂੰ ਨਹੀਂ ।

ਪੈਸਾ ਪੈਸਾ ਸਾਡੇ ਪਿੰਡੋਂ ਜੀ ਪਾਓ,
ਲਾੜੇ ਜੋਗਾ ਤੁਸੀਂ ਵਾਜਾ ਮੰਗਾਓ,
ਜੰਵ ਤੇ ਸੱਜਦੀ ਨਹੀਂ,
ਨਿਲੱਜਿਓ ਜੰਵ ਤੇ ਸੱਜਦੀ ਨਹੀਂ ।

ਜੇ ਤੁਸਾਂ ਆਂਦੀਆਂ ਪਿੱਤਲ ਪਰਾਤਾਂ,
ਅਗੇ ਤਾਂ ਸਾਡੀਆਂ ਉੱਚੀਆਂ ਜਾਤਾਂ,
ਜਾਤ ਵਟਾਉਣੀ ਪਈ,
ਵੇ ਨਿਲੱਜਿਓ ਲੱਜ ਤੁਹਾਨੂੰ ਨਹੀਂ ।

ਰੋਟੀ ਖਾਂਦੀ ਜੰਞ ਵਿਚੋਂ ਕੋਈ ਨਾ ਕੋਈ ਕੁੜੀਆਂ ਵਲ ਝਾਕ ਪੈਂਦਾ ਹੈ। ਇਹ ਗੁਸਤਾਖ਼ੀ ਬਰਦਾਸ਼ਤ ਨਾ ਕਰਦੀ ਵਿਚੋਂ ਕੋਈ ਕੁੜੀ ਹੇਅਰਾ ਲਾ ਕੇ ਉਸ ਦੀ ਗਤ ਬਣਾ ਦਿੰਦੀ ਹੈ—

ਛੰਨਾ ਭਰਿਆ ਕਣਕ ਦਾ, ਵਿਚੋਂ ਚੁਗਦੀਆਂ ਰੋੜ,
ਕੁੜੀਆਂ ਵੰਨੀ ਝਾਕਦਿਓ, ਤੁਹਾਡੀ ਅੱਖੀਂ ਦੇਵਾਂ ਤੋੜ।

ਜੰਞ ਵਿਚ ਸਾਰੇ ਸਾਬਤ ਸੂਰਤ ਤਾਂ ਹੁੰਦੇ ਹੀ ਨਹੀਂ, ਆਖਰ ਕਾਣਿਆਂ ਭੈਂਗਿਆਂ, ਲੰਙਿਆਂ ਨੇ ਵੀ ਤਾਂ ਜੰਞਾਂ ਵਿਚ ਜਾਣਾ ਹੁੰਦਾ ਹੈ। ਇਨ੍ਹਾਂ ਲਖ-ਨੇਤਰਿਆਂ ਜਾਂ ਸੁਚਾਲਾ ਸਿੰਘਾਂ ਵਿਚੋਂ ਜਦੋਂ ਵੀ ਕਿਸੇ ਦਾ ਝਲਕਾਰਾ ਕੁੜੀਆਂ ਤੇ ਵੱਜਦਾ ਹੈ ਉਨ੍ਹਾਂ ਨੂੰ ਜਿਵੇਂ ਕੋਈ ਕੀਮਤੀ ਚੀਜ਼ ਲੱਭ ਪੈਂਦੀ ਹੈ—

ਕਾਣਿਆ ਵੇ ਕੱਜ ਮਾਰਿਆ ਕਾਹਨੂੰ ਆਇਆ ਸੰਸਾਰ।
ਹੱਥ ਨਾ ਬੰਨ੍ਹਿਆ ਕੰਗਣਾ, ਤੇਰੇ ਬੂਹੇ ਨਾ ਬੈਠੀ ਨਾਰ।
ਕਾਣਿਆਂ ਵੇ ਕਜ ਮਾਰਿਆ ਕਦੀ ਚੱਲੀਂ ਸਾਡੇ ਖੇਤ।
ਗੰਨਾਂ ਦੇਵਾਂ ਪੱਟ ਕੇ ਤੇਰੀ ਅੱਖ 'ਚ ਪਾਵਾਂ ਰੇਤ।

ਹੇਅਰਿਆਂ ਦੀ ਧੁਨੀ ਦੇ ਮਧੁਰ ਅਲਾਪ ਵਿਚ ਰੋਟੀ ਖਾ ਕੇ ਜੰਞ ਟੁਰ ਜਾਂਦੀ ਹੈ। ਕਈ ਵਾਰੀ ਜਾਂਞੀਆਂ ਵਿਚੋਂ ਵੀ ਕੋਈ ਚਤਰ ਗੱਭਰੂ ਹੇਅਰਿਆਂ ਦੇ ਜਵਾਬ ਹੇਅਰਿਆਂ ਵਿਚ ਦੇਣ ਲੱਗ ਪੈਂਦੇ ਹਨ। ਜਿਸ ਨਾਲ ਮੂੰਹ ਜ਼ਬਾਨੀ ਦੀ ਇਸ ਮੌਕੇ ਉਤੇ ਕੀਤੀ ਸ਼ਾਇਰੀ ਦਾ ਰਸ-ਰੰਗੀ ਪ੍ਰੋਗਰਾਮ ਬਣ ਜਾਂਦਾ ਹੈ।






ਪਿੰਡ ਦੇ ਕੁਝ ਅਜੇਹੇ ਘਰ ਛੱਡ ਕੇ, ਜਿਨ੍ਹਾਂ ਵਿਚ ਸਿਖੀ ਦਾ ਲੇਸ ਤੇ ਖਰਚ ਘਟ ਕਰਨ ਦੀ ਰੁਚੀ ਹੈ, ਦੂਜੇ ਘਰਾਂ ਵਿਚ, ਆਮ ਤੌਰ ਤੇ ਫੇਰੇ ਕੀਤੇ ਜਾਂਦੇ ਹਨ। ਫੇਰਿਆਂ ਤੇ ਲਾਵਾਂ ਲਈ ਖ਼ਾਸ਼ ਤੌਰ ਤੇ ਲਗਨ ਦਾ ਸਮਾਂ ਨਿਸਚਿਤ ਹੁੰਦਾ ਹੈ। ਲਗਨ ਆਦਿ ਦੀਆਂ ਰੀਤਾਂ ਦੀ ਪੂਰਤੀ ਤੇ ਜ਼ੋਰ ਪਾਂਧੇ ਪੰਡਤਾਂ ਨੂੰ ਆਪਣਾ ਰੁਜ਼ਗਾਰ ਚਲਾਉਣ ਲਈ ਪੈਸੇ ਟੱਕੇ ਉਡਾਉਣ ਵਾਸਤੇ ਦਿਤਾ ਹੈ, ਨਹੀਂ ਤਾਂ ਬਿਨਾਂ ਖ਼ਾਸ ਘੜੀ ਪਲ ਮੁਕੱਰਰ ਕੀਤੇ ਦੇ ਵੀ ਪਹਿਲਾਂ 'ਬ੍ਰਹਿਮ ਲਗਨ' ਵਿਚ ਵਿਆਹ ਕੀਤੇ ਜਾਂਦੇ ਸੀ, ਜਾਣੀ ਜਿਸ ਵੇਲੇ ਵੀ ਲਾਵਾਂ ਹੋ ਸਕਣ ਉਹੋ ਘੜੀਆਂ ਠੀਕ ਸਮਝੀਆਂ ਜਾਂਦੀਆਂ ਹਨ। ਪਰ ਹੁਣ ਤਾਂ ਦਿਨ ਘੜੀ ਪਲ ਤੱਕ ਵੀ ਕਹਿੰਦੇ ਸੋਚੇ ਵਿਚਾਰੇ ਬਿਨਾਂ ਨਾ ਰੱਖੋ ? ਜੇ ਫੇਰਿਆਂ ਦਾ ਵਕਤ ਠੀਕ ਨਿਕਲ ਆਵੇ ਤਾਂ ਫੇਰੇ, ਜੇ ਉਸ ਵਿਚ ਕੋਈ

ਨਛੱਤਰ ਵਿਘਨ ਪਾਉਂਦੇ ਦੱਸੇ ਜਾਣ ਤਾਂ ਦੋ ਫੇਰਿਆਂ ਪਿਛੋਂ ਤੀਜੀ ਤੇ ਚੌਥੀ ਲਾਂਵ ਉਹ ਵਕਤ ਲੰਘਾ ਕੇ ਪਿਛੋਂ ਫੇਰੇ ਕਰਾਏ ਜਾਂਦੇ ਹਨ ਅਖੇ ਇਹ 'ਫਲੇੜੇ ਹੁੰਦੇ ਹਨ, ਜਾਣੀ ਅੱਧੇ ਫੇਰੇ ਤੇ ਅੱਧੇ ਫਲੇੜੇ। ਮੁੰਡੇ ਤੇ ਕੁੜੀ ਵਿਚੋਂ ਜੇ ਕੋਈ 'ਮੰਗਲੀਕ' ਹੋਵੇ ਤਾਂ ਉਸ ਨੂੰ ਪਹਿਲਾਂ ਕਿਸੇ ਦਰੱਖ਼ਤ, ਫਲਾਹੀ, ਕਿੱਕਰ, ਪਿੱਪਲ ਆਦਿ ਨਾਲ ਲਾਵਾਂ ਦਿਵਾ ਕੇ ਅਸਲ ਫੇਰੇ ਕਰਾਏ ਜਾਂਦੇ ਹਨ। ਕਹਿੰਦੇ, ਇਸ ਤਰ੍ਹਾਂ ਕਰਨ ਨਾਲ ਮੰਗਲੀਕ ਹੋਣ ਦਾ ਸਾਰਾ ਅਸਰ ਉਸ ਦਰੱਖ਼ਤ ਉਤੇ ਜਾ ਪੈਂਦਾ ਹੈ। ਕਈ ਖੜ-ਸੋਕੜ ਦਰੱਖ਼ਤਾਂ ਬਾਰੇ ਮਿਸਲਾਂ ਮਸ਼ਹੂਰ ਹਨ ਕਿ ਇਸ ਨਾਲ 'ਫਲਾਨਿਆਂ' ਦੀ ਕੁੜੀ ਜਾਂ ਮੁੰਡੇ ਦੇ, ਜੋ ਮੰਗਲੀਕ ਸੀ, ਪਹਿਲਾਂ ਫੇਰੇ ਕੀਤੇ ਸਨ ਇਸ ਕਰਕੇ ਇਹ ਰੁੱਖ ਸੁੱਕ ਗਏ ਹਨ।

ਅਸਲ ਵਿਚ ਵਿਆਹ ਤਾਂ ਲਾਵਾਂ ਜਾਂ ਫੇਰੇ ਹੁੰਦੀਆਂ ਹਨ। ਇਸ ਤੋਂ ਅਗਲੀਆਂ ਪਿਛਲੀਆਂ ਰੀਤਾਂ ਤਾਂ ਸਭ ਇਸ ਮੌਕੇ ਨੂੰ ਯਾਦਗੀਰੀ ਅਤੇ ਸੁਹਾਉਣਾ ਬਨਾਉਣ ਲਈ ਬਣਾਈਆਂ ਲਗਦੀਆਂ ਹਨ। ਪਹਿਲੀਆਂ ਰੀਤਾਂ ਵਿਚ ਇਸ ਸ਼ੁਭ ਸਮੇਂ ਦੀ ਨਿਰਵਿਘਨਤਾ ਦੀ ਭਾਵਨਾ, ਤੇ ਪਿਛਲੀਆਂ ਵਿਚ ਇਸ ਲਾਵਾਂ ਸਮੇਂ ਹੋਏ ਕੌਲ ਇਕਰਾਰਾਂ ਨੂੰ ਨਿਭਾਉਣ ਲਈ ਸੁਹਿਰਦਤਾ ਦਾ ਤਾਣਾ ਪੇਟਾ ਉਣਿਆ ਜਾਂਦਾ ਹੈ।

ਪੁਰਾਣੇ ਸਮਿਆਂ ਵਿਚ ਵਿਆਂਹਦੜ ਸਿੱਧਾ ਇਸ ਲਗਨ ਮੌਕੇ ਕੁੜੀ ਦੇ ਘਰ ਪਹੁੰਚਦਾ ਸੀ, ਅਗੋਂ ਕੁੜੀ ਉਸ ਨੂੰ ਪਹਿਲਾਂ ਥੱਕੇ ਟੁੱਟੇ ਹੋਏ ਨੂੰ ਬੈਠਣ ਲਈ 'ਆਸਣ' ਦਿੰਦੀ ਸੀ। ਉਸ ਪਿਛੋਂ ਧੂੜਾਂ ਲਿਬੜੇ ਜਾਂ ਤਿਹਾਏ ਲਾੜੇ ਨੂੰ ਪਾਣੀ ਦੇ ਕੇ ਉਸ ਦਾ ਹੱਥ ਮੂੰਹ ਧੁਆਇਆ ਜਾਂਦਾ ਸੀ। ਫਿਰ ਜੋ ਵੀ ਵਧੀਆ ਤੇ ਉੱਤਮ ਚੀਜ਼ਾਂ ਪੁਰਾਣੇ ਜ਼ਮਾਨੇ ਖਾਣ ਲਈ ਹੁੰਦੀਆਂ ਸਨ : ਦੁੱਧ, ਦਹੀਂ, ਤੇ ਮਖਿਆਲ ਮਿਲਾ ਕੇ ਘਰ ਆਏ ਮਹਿਮਾਨ ਨੂੰ 'ਮਧੂ-ਪੂਰਕ' ਦੇ ਰੂਪ ਵਿਚ ਦਿਤੀਆਂ ਜਾਂਦੀਆਂ ਸਨ। ਹੁਣ ਇਹ ਸਭ ਚੀਜ਼ਾਂ ਰਸਮ ਬਣ ਕੇ ਰਹਿ ਗਈਆਂ ਹਨ, ਜੋ ਪੁਰਾਣਿਆਂ ਸਮਿਆਂ ਦੀ ਆਪਣੀ ਉਪਜ ਦੇ ਇਤਿਹਾਸ ਉਤੇ ਇਕ ਝਾਤੀ ਪੁਆਉਂਦੀਆਂ ਹਨ।

ਫੇਰਿਆਂ ਲਈ ਚਾਰ ਪਾਸੀਂ ਸੋਟੀਆਂ ਗੱਡ ਕੇ ਬਣਾਈ, ਜਾਂ ਤਰਖਾਣਾਂ ਦੇ ਘਰੋਂ ਬੇਦੀ ਲਿਆ ਕੇ, ਜੇਹੜੀ ਉਨ੍ਹਾਂ ਵਿਆਹਾਂ ਲਈ ਪੱਕੇ ਤੌਰ ਤੇ ਬਣਾਈ ਹੁੰਦੀ ਹੈ, ਜਿਸ ਚੌਕ ਤੇ ਪਾਂਧਾ ਜੀ ਨੇ ਕੁੜੀ ਦੀ ਸਾਂਤ ਕਰਾਈ ਹੁੰਦੀ ਹੈ, ਰਖਵਾ ਲੈਂਦੇ ਹਨ। ਕੁੜੀ ਨੂੰ ਇਕ ਖਾਰੇ (ਟੋਕਰੇ) ਵਿਚ, ਜ ਚੂੜ੍ਹਿਆਂ ਦੇ ਘਰੋਂ ਲਿਆਂਦਾ ਹੁੰਦਾ ਹੈ, ਤੇ ਮੁੰਡੇ ਨੂੰ ਤਰਖਾਣਾਂ ਦੇ ਘਰੋਂ ਲਿਆਂਦੀ ਚੌਕੀ ਉਤੇ ਬੈਠਾ ਕੇ ਹਵਨ ਅਰੰਭ ਕੀਤਾ ਜਾਂਦਾ ਹੈ।

ਸਾਰੀ ਸਮਗਰੀ ਤਿਆਰ ਹੋਣ ਤੇ, ਜੰਞ ਦੇ ਉਤਾਰੇ ਵਾਲੀ ਥਾਂ ਨਾਈ ਸੱਦਾ ਦੇ ਆਉਂਦਾ ਹੈ। 'ਲਗਨ ਦਾ ਵੇਲਾ ਹੋ ਗਿਆ ਜੀ ਫੇਰਿਆਂ ਉਤੇ ਚਲੋ।' ਵਾਜਿਆਂ ਗਾਜਿਆਂ ਨਾਲ ਜੰਞ ਇਸ ਮੌਕੇ ਲਾੜੇ ਦੀ ਅਗਵਾਈ ਹੇਠਾਂ ਕੁੜੀ ਵਾਲੇ ਘਰ ਪਹੁੰਚਦੀ ਹੈ। ਕੁੜੀ ਵਾਲੇ ਜੰਞ ਤੇ ਲਾੜੇ ਦੇ ਪਹੁੰਚਣ ਸਮੇਂ ਗੀਤਾਂ ਦੀਆਂ ਲੰਮੀਆਂ ਧੁਨਾਂ ਤੇ ਮਧੁਰ ਹੇਕਾਂ ਨਾਲ ਸੁਆਗਤ ਕਰਦੇ ਹਨ। ਟਿਕੀ ਰਾਤ ਨੂੰ ਮੁਟਿਆਰਾਂ ਦੇ ਸੁਰੀਲੇ ਗਲਿਆਂ ਤੋਂ ਨਿਕਲੀਆ ਸੁਰਾਂ, ਜਾਂਞੀਆਂ ਨੂੰ ਇਉਂ ਮੁਗਧ ਕਰ ਲੈਂਦੀਆਂ ਹਨ ਜਿਵੇਂ ਘੰਡੇ ਹੇੜੇ ਦਾ ਨਾਦ ਮਿਰਗਾਂ ਨੂੰ। ਇਹ ਗੀਤ ਕੋਈ ਸਧਾਰਨ ਨਹੀਂ ਹੁੰਦੇ। ਘਰ ਆਏ ਸੱਜਣਾਂ ਦਾ ਸੁਆਗਤ, ਲਗਨ ਦੇ ਸ਼ੁਭ ਸਮੇਂ ਦੀ ਚਰਚਾ, ਵਹੁਟੀ ਤੇ ਕੰਤ ਦੇ ਮੇਲ-ਮਿਲਾਪ ਲਈ ਸ਼ਰਮਾਉਂਦੀਆਂ ਲਲਸਾਉਂਦੀਆਂ ਤਾਂਘਾਂ ਦੇ ਵਿਚ ਵਿਚ ਹਾਸ-ਰਸੀ ਨਹੋਰਿਆਂ ਦੇ ਹੁਲਾਰੇ ਆਪਣੇ ਵਿਚ ਵੰਨ-ਸਵੰਨੇ ਰਸ ਰੰਗ ਰਖ ਰਹੇ ਹੁੰਦੇ ਹਨ :

ਸੋਨੇ ਦੀਆਂ ਝਿਲ ਮਿਲ ਟੋਪੀਆਂ ਜੀ ਤੁਸੀਂ ਕਾਹਨੂੰ ਆਏ।
ਬਾਬੇ ਨੇ ਬ੍ਰਾਹਮਣ ਭੇਜਿਆ ਜੀ ਅਸੀਂ ਲਗਨਾਂ ਨੂੰ ਆਏ।

ਲਗਨਾਂ ਤੇ ਆਏ ਸੱਜਣਾਂ ਦੀ ਆਉ-ਭਗਤ ਲਈ ਕੁੜੀ ਦੇ ਬਾਬਲ ਨੂੰ ਪੁਕਾਰ ਕੀਤੀ ਜਾਂਦੀ ਹੈ ਕਿ ਉਹ ਬਾਹਰ ਆਵੇ ਤੇ ਲਗਨ ਦੀ ਰਸਮ ਕਰਾਏ—

ਬੇਟੀ ਦਾ ਬਾਬਲ ਬਾਹਰ ਨੂੰ ਆਓ !
ਬਾਹਰ ਤੇਰੇ ਭਰੇ ਤਲਾਉ।
ਭਰੇ ਤੇਰੇ ਤਲਾਉ ਵਿਚ ਮਲ ਮਲ ਨਹਾਉ,
ਰੇਸ਼ਮੀ ਧੋਤੀ ਵੇ ਅੱਗੇ ਲਗਾਉ।
ਸੋਨੇ ਦਾ ਜਨੇਊ ਵੇ ਗਲ ਵਿਚ ਪਾਉ,
ਬੇਟੀ ਦੇ ਲਗਨ ਨੂੰ ਰਾਸ ਦਿਵਾਉ।

'ਸੁਸਤ੍ਰੀ ਵਾਚਨ' ਤਥਾ ਸਾਂਤੀ ਪ੍ਰਕਰਣ ਪਿਛੋਂ ਜਿਉਂ ਹੀ ਪਾਂਧਾ ਵਿਆਹ ਦੀ ਰਸਮ ਅਰੰਭਦਾ ਹੈ, ਕੁੜੀ, ਮੁੰਡੇ ਨੂੰ ਦੂਰੋਂ ਆਇਆ ਸਮਝ ਕੇ ਬੈਠਣ ਲਈ ਪੱਥਰ ਦੀ ਸਿਲ ਦਾ ਆਸਣ ਦਿੰਦੀ ਹੈ ਮੂੰਹ ਧੋਣ ਨੂੰ ਦਿੱਤਾ ਪਾਣੀ ਏਧਰ ਓਧਰ ਛਿੜਕ ਕੇ ਪਾਣੀ ਗ੍ਰਹਿਣ ਕਰਨ ਦੀ ਰਸਮ ਪਿਛੋਂ ਮਧੁ ਪੂਰਕ ਜਾਂ ਪਿਆਇਆ ਜਾਂਦਾ ਹੈ। ਓਧਰ ਲਾੜਾ, ਸ਼ਹਿਦ ਦੁੱਧ ਦਹੀ ਦੇ ਇਸ ਘੋਲੂਏ ਦੀ ਮੰਹ ਨਾਲ ਘੁੱਟ ਭਰ ਰਿਹਾ ਹੁੰਦਾ ਹੈ, ਏਧਰ ਕੰਨਾਂ ਰਾਹੀਂ ਕੁੜੀਆਂ ਉਸ ਨੂੰ ਆਪਣੇ ਮਧੁਰ ਗੀਤਾਂ ਦੇ ਘੁੱਟ ਭਰਾ ਰਹੀਆਂ ਹੁੰਦੀਆਂ ਹਨ, ਪਰ ਵਿਚ ਸਿੱਠਣੀਆਂ ਦਾ ਮਸਾਲੇਦਾਰ ਕੁਝ ਕਰਾਰ ਪਾ ਕੇ :

ਤੇਰੀ ਮਧੁ ਵਿਚ ਮਧੁ ਵਿਚ ਵੇ ਬੂਟਾ ਅਰਾਈ ਦਾ।
ਤੂੰ ਪੁੱਤ ਵੇ ਲਾੜਿਆ ਕਿਸੇ ਜੁਲਾਹੀ ਦਾ।
ਤੂੰ ਪੁੱਤ ਹੈਂ ਲਾੜਿਆ ਵੇ ਸਾਡੇ ਨਾਈ ਦਾ।
ਤੇਰੀ ਮਧੁ ਵਿਚ ਮਧੁ ਵਿਚ ਵੇ ਬੂਟਾ ਧਾਮਣ ਦਾ।
ਤੂੰ ਪੁੱਤ ਹੈਂ ਲਾੜਿਆ ਵੇ ਸਾਡੇ ਬ੍ਰਾਹਮਣ ਦਾ।
ਤੇਰੀ ਮਧੁ ਵਿਚ ਮਧੁ ਵਿਚ ਵੇ ਬੂਟਾ ਗੰਭੀ ਦਾ।
ਤੂੰ ਪੁੱਤ ਹੈਂ ਲਾੜਿਆ ਵੇ ਕਿਸੇ ਸੂੰਮ ਤੇ ਲੋਭੀ ਦਾ।

'ਪ੍ਰਾਰਥਨਾ-ਮੰਤਰਾਂ' ਦੇ ਜਾਪ ਅਤੇ ਮੁੱਢਲੇ ਹਵਨ ਪਿਛੋਂ ਪਾਂਧਾ ਲਾਵਾਂ ਤੇ ਪਹੁੰਚਦਾ ਹੈ–ਇਕ ਪਾਸੇ ਪੇਕਿਆਂ ਦਾ, ਦੂਜੇ ਪਾਸੇ ਧੁਤੇਤਿਆਂ ਦਾ ਪੰਡਤ ਅੱਗੇ ਹੋ ਕੇ ਲਾਵਾਂ ਫੇਰਿਆਂ ਦੀ ਰਸਮ ਕਰਾਉਣ ਲਈ ਆ ਬੈਠਦੇ ਹਨ।

ਮੁੰਡੇ ਦੀ ਚੌਂਕੀ ਖੱਬੇ ਹੱਥ, ਕੁੜੀ ਦਾ ਖਾਰਾ ਸੱਜੇ ਹੱਥ ਰੱਖ ਕੇ ਧੀ ਵਾਲਿਆਂ ਦਾ ਕੁਲ-ਪ੍ਰੋਹਤ ਵਿਆਹ ਪੱਧਤੀ ਪਿਛੋਂ ਗੋਤਰਾਚਾਰ ਜਾਂ ਸਾਖਿਆ ਸੁਣਾਉਂਦਾ ਹੈ। ਧਿਏਤੇ ਪੰਡਤ ਪਿਛੋਂ ਪਿਪੜੇ ਪੜ੍ਹਦਾ ਹੈ। ਇਨ੍ਹਾਂ ਸਾਖਿਆਂ ਤੇ ਪਿਪੜਿਆਂ ਦਾ ਆ ਲੋਕਾਂ ਨੂੰ ਸੰਸਕ੍ਰਿਤ ਵਿਚ ਹੋਣ ਕਰ ਕੇ ਕੁਝ ਔਖੀ ਤੇ ਰਲਵੀਂ ਜਿਹੀ ਧੁਨੀ ਨਾਲ ਗਾਏ ਜਾਣ ਕਾਰਨ ਕਿ ਕਿਸੇ ਨੂੰ ਸਮਝ ਨਾ ਪਵੇ, ਪਤਾ ਨਹੀਂ ਲਗਦਾ। ਇਸ ਗੋਤਰਾਚਾਰੀ ਤੇ ਸਾਖਿਆ ਦਾ ਮਤਲਬ ਇਹ ਦੱਸਣਾ ਹੁੰਦਾ ਹੈ ਕਿ ਮੁੰਡਾ ਕੁੜੀ ਦੋਵੇਂ ਉਚੇ ਘਰਾਣਿਆਂ ਦੇ ਹੋਣ ਕਰਕੇ ਇਨ੍ਹਾਂ ਦਾ ਰਿਸ਼ਤਾ ਠੀਕ ਹੈ। ਇਸ ਪਿਛੋਂ ਧਿਏਤਾ ਪੰਡਤ ਕੁੜੀ ਵਲੋਂ ਮੁੰਡੇ ਤੋਂ ਪ੍ਰਣ ਲੈਂਦਾ ਹੈ ਕਿ ਉਹ ਯੱਗ ਕਰਨ ਕਰਾਉਣ, ਯਾਤਰਾ ਸਮੇਂ ਜਾਣ ਆਉਣ ਸਮੇਂ ਉਸ ਨੂੰ ਨਾਲ ਰੱਖਦਾ ਰਹੇਗਾ, ਪਸ਼ੂਆਂ ਆਦਿ ਦੇ ਸੌਦਿਆਂ ਵਿਚ ਸਲਾਹ ਮਸ਼ਵਰਾ ਕਰੇਗਾ, ਤਿਥ-ਤਿਉਹਾਰਾਂ ਮੌਸਮਾਂ ਅਨੁਸਾਰ ਗਹਿਣੇ ਕਪੜੇ ਤੇ ਖੁਰਾਕ ਦਿੰਦਾ ਰਹੇਗਾ। ਕਿਸੇ ਇਸਤ੍ਰੀ ਸਾਹਮਣੇ ਉਸ ਬਣਨ ਵਾਲੀ ਪਤਨੀ ਨੂੰ ਬੇਪੱਤ ਨਹੀਂ ਕਰੇਗਾ, ਅੰਤ ਇਹ ਕਿ ਜੁਆਨੀ ਤੋਂ ਬੁਢੇਪੇ ਤੱਕ ਸੁਖੀ ਰਖੇਗਾ।

ਪੁਤੇਤਾ ਬ੍ਰਾਹਮਣ ਮੁੰਡੇ ਵਲੋਂ ਕੁੜੀ ਤੋਂ ਬਚਨ ਲੈਂਦਾ ਹੈ ਕਿ 'ਉਹ ਨਾ ਖ਼ਾਸ ਲੋੜ ਬਿਨਾਂ ਕਿਧਰੇ ਜਾਏਗੀ ਨਾ ਕਿਸੇ ਸ਼ਰਾਬੀ ਦੇ ਮੂੰਹ ਲੱਗੇਗੀ ਤੇ ਮੁੰਡੇ ਦੇ ਮਾਪਿਆਂ ਦਾ ਕਹਿਣਾ ਮੰਨੇਗੀ :'

ਕੁੜੀ ਮੁੰਡੇ ਵਲੋਂ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਉਨ੍ਹਾਂ ਦੇ ਪ੍ਰੋਹਤ ਹੀ ਦੇ ਕੇ ਹਵਨ ਉਤੇ ਧੂਫ ਪੁਆ ਅਗਨੀ ਦੇਵਤੇ ਸਾਹਮਣੇ ਪ੍ਰਤੱਗਿਆ ਲੈ ਲੈਂਦੇ ਹਨ। ਪੰਡਤ ਇਸ ਵਿਆਹ ਪੜ੍ਹਾਈ ਦਾ ਲਾੜਾ ਲਾੜੀ ਦੇ ਉਹਨਾਂ ਦੇ ਬਾਬਲਾਂ ਵਲੋਂ ਟਕੇ

ਮਣਸਾ ਕੇ ਮੇਹਨਤਾਨਾ ਨਾਲੋਂ ਨਾਲ ਲੈਂਦਾ ਜਾਂਦਾ ਹੈ, ਜਿਸ ਬਾਰੇ ਗੁਰੂ ਜੀ ਨੇ ਟਕੋਰ ਕੀਤੀ ਹੈ, "ਸਾ ਪੁਤਰੀ ਜਜਮਾਨ ਕੀ ਸਾ ਤੇਰੀ ਏਤਿ ਧਾਨ ਖਾਧੇ ਤੇਰਾ ਜਨਮ ਗਿਆ।" ਜਿਨ੍ਹਾਂ ਗੱਲਾਂ ਤੇ ਬਚਨਾਂ ਦੀ ਪਾਂਧੇ ਪ੍ਰਵਾਨਗੀ ਲੈ ਰਹੇ ਹੁੰਦੇ ਹਨ, ਉਨ੍ਹਾਂ ਦਾ ਕੁੜੀ ਮੁੰਡੇ ਦੋਹਾਂ ਨੂੰ ਕੁਛ ਪਤਾ ਨਹੀਂ ਹੁੰਦਾ। ਜਿਸ ਵੇਲੇ ਦੋਵੇਂ ਪ੍ਰੋਹਤ ਇਹ ਰਸਮ ਕਰਨ ਲਈ ਪਿਪਰੇ ਪੜ੍ਹ ਰਹੇ ਹੁੰਦੇ ਹਨ, ਕੁੜੀਆਂ ਇਸ ਗੱਲ ਨੂੰ ਸਮਝਦੀਆਂ ਹੋਈਆਂ ਕਿ ਇਨ੍ਹਾਂ ਪ੍ਰੋਹਤਾਂ ਦੀ ਗੱਲ ਤਾਂ ਸਮਝ ਵਿਚ ਆਉਂਦੀ ਨਹੀਂ, ਆਪਣਾ ਰਾਗ ਅਰੰਭ ਲੈਂਦੀਆਂ ਹਨ।

ਕੁੜੀਆਂ ਦਾ ਝੁਰਮਟ ਲਾਵਾਂ ਦੇ ਇਸ ਸਮੇਂ ਨੂੰ ਸੁਹਾਵਣਾ ਬਨਾਉਣ ਲਈ ਚੰਗੇ ਜੋਰ ਨਾਲ ਜੁੜਿਆ ਹੁੰਦਾ ਹੈ। ਜਦੋਂ ਪਾਂਧਾ ਜੀ ਲਾਵਾਂ ਕਰਵਾ ਰਹੇ ਹੁੰਦੇ ਹਨ, ਕੁੜੀਆਂ ਤੇ ਸਵਾਣੀਆਂ ਉਨ੍ਹਾਂ ਦੇ ਭਾਵ-ਅਰਥ ਆਪਣੇ ਭਾਵਾਂ ਰਾਹੀਂ ਸਮਝਾ ਰਹੀਆਂ ਹੁੰਦੀਆਂ ਹਨ। ਹਰ ਲਾਂਵ ਦੇ ਨਾਲ ਉਨ੍ਹਾਂ ਦੀ ਨਵੀਂ ਲਾਂਵ ਸ਼ੁਰੂ ਹੁੰਦੀ ਹੈ ਜਿਉਂ ਜਿਉਂ ਲਾੜਾ ਲਾੜੀ ਕਦਮ ਭਰਦੇ ਜਾਂਦੇ ਹਨ, ਲਾਵਾਂ ਦੇ ਗੀਤ ਦੀਆਂ ਧੁਨਾਂ ਤਿਉਂ ਤਿਉਂ ਬਦਲਦੀਆਂ ਜਾਂਦੀਆਂ ਹਨ—

ਹਰ ਕੀ ਹੇ ਰਾਮਾਂ ਪਹਿਲੜੀ ਲਾਂਵ ਕਿ ਲੀਜੈ ਹਰ ਹਰੇ।
ਵਰ ਪਾਇਆ ਗੋਬਿੰਦ ਦੀਜੈ ਹਰ ਹਰੇ।
ਵਰ ਪਾਇਆ ਗੋਬਿੰਦ ਸੁੰਦਰ, ਸ਼ਾਮ ਰੇਲ ਚੜ੍ਹ ਆਇਆ।
ਸ੍ਰੀ ਗੌਰ ਪੂਜਣ ਚਲੀ ਰੇ ਰੁਕਮਣਿ ਕਾਨ੍ਹ ਜਿਹਾ ਵਰ ਪਾਇਆ।
ਅਨੰਦ ਹੋਇਆ ਮਨੇ ਅੰਦਰ, ਆਪ ਕ੍ਰਿਸ਼ਨ ਹਰਿ ਆਪ ਹਰੇ।
ਮੁਰਾਰ ਜੀ ਮੁਰਾਰ ਖੇਲੇ ਲਾਂਵ ਪਹਿਲੀ ਦਿਓ ਠਾਕਰ ਹਰ ਹਰੇ।੧।

ਹਰ ਕੀ ਰਾਮਾਂ ਦੂਸਰੀ ਲਾਂਵ ਕਿ ਹਰਿ ਸਿਰ ਸੇਹਰੇ।
ਲਗੇ ਕ੍ਰਿਸ਼ਨ ਤੇ ਮੁਰਾਰ, ਚੰਬਾ ਕੇਵੜੇ।
ਚੰਬਾ ਤੇ ਕੇਵੜਾ ਕ੍ਰਿਸ਼ਨ ਲੱਗੇ, ਮੁਕਟ ਸਿਰੀ ਮੁਖ ਗਿਰਧਰੇ।
ਮੁਰਾਰ ਜੀ ਮੁਰਾਰ ਖੇਲੇ ਲਾਂਵ ਦੂਜੀ, ਦਿਉ ਹਰ ਸਿਰ ਸੇਹਰੇ।੨।

ਹਰ ਕੀ ਰਾਮਾਂ ਤੀਸਰੀ ਲਾਂਵ, ਵੇਦ ਬ੍ਰਹਿਮਾ ਨਿਤ ਪੜ੍ਹੇ।
ਨਾਰਦ, ਕ੍ਰਿਸ਼ਨ, ਗੌਰ, ਮਹੇਸ਼, ਚਾਰੇ ਆਣ ਖੜ੍ਹੇ।
ਜਿਉਂ ਪੜ੍ਹੇ ਪੰਡਤ ਵੇਦ, ਬ੍ਰਹਮਾ ਪੜ੍ਹੇ ਪੱਤਰਿਆ।
ਅਗਨ ਉਪਰ ਦਇਆ ਕੀਤੀ ਚੌਂਕ ਮੋਤੀ ਪੂਰਿਆ।੩।

ਹਰ ਕੇ ਰਾਮਾ ਚੌਥੜੀ ਲਾਂਵ ਕਿ ਅੰਮ੍ਰਿਤ ਵਰ੍ਹਾਇਆ ।
ਕੁੰਗੂ ਕਟੋਰਾ ਕ੍ਰਿਸ਼ਨ ਜੀ, ਰੁਕਮਣਿ ਸਿਰ ਪਾਇਆ ।
ਜਾਂ ਨੰਦਨ ਸਨ ਲਈਆਂ ਲਾਂਵਾਂ, ਰੁਕਮਣਿ ਸੀਸ ਨਿਵਾਇਆ ।
ਸ੍ਰੀ ਰੁਕਮਣਿ ਤੇ ਕ੍ਰਿਸ਼ਨ ਦੋਵੇਂ ਸ਼ਬਦ ਸੋਹਲਾ ਗਾਇਆ ।੪।

ਕਈ ਵਾਰੀ ਇਹ ਮੁਸ਼ਕਲ ਸਮਝ ਕੇ, ਜਿਥੇ ਘਰ ਵਾਲੇ ਬੁਰਾ ਨਾ ਮਨਾਉਣ, ਪਾਂਧੇ ਆਪਣੀਆਂ ਲਾਵਾਂ ਸਾਦੀ ਬੋਲੀ, ਪੰਜਾਬੀ ਵਿਚ ਸੁਣਾ ਦਿੰਦੇ ਹਨ । ਕਿਸੇ ਸਿਆਣੇ ਪਾਧੇ ਨੇ ਜੁਗਾਂ ਮੁਤਾਬਕ ਅਵਤਾਰਾਂ ਦੇ ਵਿਆਹਾਂ ਦੇ ਜਸ ਲਾਵਾਂ ਦੇ ਰੂਪ ਵਿਚ ਖੂਬ ਜੋੜੇ ਹਨ :—

ਸਤਿਜੁਗ ਪਹਿਲੀ ਲਾਂਵ ਸੰਕਰ ਪਾਰਬਤੀ ।
ਬ੍ਰਹਮ ਤਾਂ ਉਚਰੇ ਵੇਦ ਚਾਰੇ ਸਤਿਜੁਗੀ ।
ਬ੍ਰਹਮਾ ਉਚਰੇ ਵੇਦ ਚਾਰੇ ਚੌਕ ਮੋਤੀਅਨ ਪੂਰਿਆ ।
ਸਰ ਸਿੱਧ ਗਣ ਗੰਧਰਬ ਆਏ, ਵਿਆਹ ਦੇਖਣ ਸੂਰਿਆਂ ।
ਸਾਥ ਭੈਰਵ ਗੁਪਤ ਪ੍ਰਗਟ ਸਿੱਧਾ ਪਤੀ ਗੋਰਖ ਜਤੀ ।
ਬਲਵੰਤ ਬੋਲੇ ਲਾਂਵ ਪਹਿਲੀ ਦੇਹੋ ਸ਼ੰਕਰ ਪਾਰਬਤੀ । ੧ ।

ਤ੍ਰੈਤੇ ਦੂਜੀ ਲਾਂਵ ਦਸਰਥ ਨੰਦ ਕੋ ।
ਸੀਤਾ ਦੇਹੁ ਪ੍ਰਨਾਇ ਰਾਜੇ ਰਾਮ ਚੰਦ ਕੋ ।
ਰਾਮ ਸੀਤਾ ਲੈਣ ਲਾਵਾਂ ਸਾਥ ਸਿਰੀ ਰੰਗ ਅਤ ਮਣੀ ।
ਗੌਰ ਤੁਠੇ ਸੁਆ ਪਾਹੇ ਤਿਹੁ ਲੋਕਾਂ ਇਕ ਧਣੀ ।
ਭਾਤ ਬ੍ਰਹਿਮਣ ਪੜ੍ਹਨ ਆਏ ਸੀਆ ਰਾਣੀ ਕੇ ਕੰਤ ਕੋ ।
ਬਲਵੰਤ ਬੋਲੇ ਲਾਂਵ ਦੂਜੀ ਦੇਉ ਦਸਰਥ ਨੰਦ ਕੋ ।੨।

ਦੁਆਪਰ ਤੀਜੀ ਲਾਂਵ ਘਨੱਈਆ, ਰੁਕਮਣੀ ।
ਗੋਤਮ ਪੜ੍ਹੇ ਵਿਆਹ ਵੇਦਾਂ ਕੇ ਧਣੀ ।
ਗੋਤਮ ਪੜ੍ਹੇ ਵਿਆਹ ਪੂਰਬ ਲਿਖਿਆ ਪਾਈਏ ।
ਕਾਮਣੀ ਮਨ ਅਨੰਦ ਉਪਜੇ ਦੇਵ ਦੇਖਣ ਆਈਏ ।
ਦੇਵ ਆਇਆ ਭਲਾ ਭਾਇਆ ਬਾਤ ਬੂਝਤ ਅਤਿ ਮਣੀ ।
ਬਲਵੰਤ ਬੋਲੇ ਲਾਂਵ ਤੀਜੀ ਦੇਉ ਘਨੱਈਆ ਰੁਕਮਣੀ ।੩।

ਕਲਜੁਗ ਚੌਥ ਲਾਂਵ ਕਲੂ ਕੰਨਿਆ ਵਰੋ ।
ਹਸ ਹਸ ਦੀਜੈ ਦਾਨ ਜੈਸਾ ਗ੍ਰਿਹਿ ਸਰੋ ।
ਹਸ ਹਸ ਦੀਜੈ ਦਾਨ ਭਾਟ ਪਾਂਧੇ ਕੋ ਦੀਜੀਐ ।
ਧਰਮ ਕਾਰਜ ਬਹੁਤ ਉਪਜੈ ਅਬੀ ਲਾਹਾ ਲੀਜੀਐ ।
ਜਾਂਞੀ ਤੇ ਮਾਂਞੀ ਸਭੇ ਬੈਠੇ ਹੰਸ ਜੈਸੇ ਸਰੋਵਰਾ ।
ਬਲਵੰਤ ਬੋਲੇ ਲਾਂਵ ਚੌਥੀ ਦੇਊ ਕਲੂ ਕੰਨਿਆ ਵਰਾ ।੪।

ਕਈ ਪਿੰਡਾਂ ਵਿਚ ਪਾਂਧਿਆਂ ਨੂੰ ਵਿਆਹ ਪੜ੍ਹਾਉਣਾ ਉਂਝ ਵੀ ਨਹੀਂ ਆਉਂਦਾ ਹੁੰਦਾ । ਮੇਰੇ ਪਿੰਡ ਦੇ ਨਾਲ ਲੱਗਦੇ ਪਿੰਡ ਕੁਰੜ ਦੀ ਗੱਲ ਹੈ ਇਕ ਵਿਆਹ ਵਿਚ ਇਕ ਸ਼ੈਤਾਨ ਜਾਂ ਅਣਜਾਣ ਪਾਂਧੇ ਨੇ ਨਵੀਂ ਕਿਸਮ ਦੀਆਂ ਲਾਵਾਂ ਪੜ੍ਹਨੀਆਂ ਅਰੰਭ ਦਿਤੀਆਂ—

ਪਹਿਲੀ ਲਾਂਵ ਆਟਾ ਛਾਣਦੀਏ,
ਛਮ ਛਮ ਲੈ ਧੀਏ ਫੇਰੇ ਮਾਪਿਆਂ ਇਆਨੜੀਏ ।
ਦੂਜੜੀ ਲਾਂਵ ਆਟਾ ਗੁੰਨੀਏ,
ਛਮ ਛਮ ਲੈ ਲੈ ਫੇਰੇ ਮਾਪਿਆਂ ਪੁੰਨੀਨੇ :
ਤੀਜੜੀ ਲਾਂਵ ਤਾਰਾ ਸਿਖਰ ਹੈ,
ਛਮ ਛਮ ਲੈ ਲੈ ਫੇਰੇ ਮਾਪਿਆਂ ਫਿਕਰ ਹੈ ।
ਚੌਥੜੀ ਲਾਂਵ ਤਾਰਾ ਟਹਿਕਦਾ,
ਛਮ ਛਮ ਲੈ ਲੈ ਧੀਏ ਫੇਰੇ ਲਾੜਾ ਸਹਿਕਦਾ ।

ਜਾਂ ਤੇ ਕਿਸੇ ਸ਼ੈਤਾਨ ਨੇ ਉਸ ਨੂੰ ਲਾਵਾਂ ਇਉਂ ਹੀ ਸਿਖਾ ਦਿਤੀਆਂ ਹੋਣੀਆਂ ਹਨ ਜਾਂ ਉਸ ਨੇ ਆਪਣੀ ਮਨ-ਮਤ ਕਰਨੀ ਮਿਥ ਲਈ ਹੋਣੀ ਹੈ । 'ਜਿਉਂ ਹੀ ਉਹ ਚੌਥੀ ਲਾਂਵ ਤੇ ਪੁੱਜਿਆ ਵਿਆਹ ਵਾਲੇ ਟੁੱਟ ਕੇ ਗੱਲ ਪੈ ਗਏ ਤੇ ਛਿੱਤਰਾਂ ਨਾਲ ਉਸ ਦੇ 'ਮੰਤਰ-ਪਾਠ' ਕਰਨ ਵਾਲੇ ਮੁਖਾਰਬਿੰਦ ਦੀ ਉਹ ਟਹਿਲ ਸੇਵਾ ਕੀਤੀ ਕਿ ਦੇਖਣ ਪਾਖਣ ਲਈ ਇਕ ਦਮ ਚੇਹਰਾ ਦੁੱਗਣਾ ਬਣਾ ਦਿੱਤਾ ।

ਵਿਆਹ ਪੜ੍ਹਾਉਣਾ ਬ੍ਰਾਹਮਣਾਂ ਨੇ ਆਪਣਾ ਜੱਦੀ ਕਿੱਤਾ ਸਮਝ ਕੇ, ਇਸ ਰਸਮ ਰਾਹੀਂ ਸਮਾਜ ਵਿਚ ਖ਼ੂਬ ਭ੍ਰਿਸ਼ਟਾਚਾਰ ਫੈਲਾਇਆ ਹੋਇਆ ਸੀ ।

ਸਭ ਤੋਂ ਉੱਚਾ ਜਜਮਾਨ ਮੇਰਾ ਪੰਚਾਂ ਵਿਚ ਪ੍ਰਧਾਨ ।
ਗਊਆਂ ਦੇਇ ਲਵੇਰੀਆਂ ਮੋਤੀ ਕਰਦਾ ਦਾਨ ।

ਆਦਿਕ ਟੋਟਕੇ ਸੁਣਾ ਕੇ ਕੁੜੀ ਮੁੰਡੇ ਦੇ ਮਾਪਿਆਂ ਦੀ ਚੰਗੀ ਛਿੱਲ ਲਾਹੀ ਜਾਂਦੀ ਸੀ।

ਕਹਿੰਦੇ ਇਕ ਵਿਆਹ ਵੇਲੇ ਪਾਂਧੇ ਨੂੰ ਸਿਆਲ ਦਾ ਮਹੀਨਾ ਹੋਣ ਕਰਕੇ ਰਜਾਈ ਗਦੇਲਾ ਭਰਾਉਣ ਲਈ ਕਪਾਹ ਦੀ ਲੋੜ ਆ ਪਈ। ਕੁੜੀ ਦੇ ਵਿਆਹ ਵਾਲਿਆਂ ਨੇ ਜਦੋਂ ਪੱਤਰੀ ਖੁਲ੍ਹਵਾ ਕੇ ਲਗਨ ਦਿਖਾਇਆ ਤਾਂ ਪੰਡਤ ਜੀ ਨੇ ਉਪਾਉ ਸੋਚ ਕੇ ਕਿਹਾ, 'ਜਜ਼ਮਾਨ! ਹੋਰ ਸਾਰੇ ਗ੍ਰਹਿ ਤਾਂ ਸੂਤ ਆ ਗਏ ਹਨ, ਆਹ ਇਕ ਕਪਾਹੂ ਦੇਵਤਾ ਕ੍ਰੋਪੀ ਦੇ ਘਰੋਂ ਨਹੀਂ ਟਲਦਾ। ਇਸ ਦੀ ਕਰੋਪੀ ਦਾ ਉਸ ਉਪਾਉ ਦੱਸਿਆ, ਕਿ ਜਦੋਂ ਲਾਵਾਂ ਹੋਣ ਵੇਦੀ ਦੀਆਂ ਚੌਹਾਂ ਥੰਮ੍ਹੀਆਂ ਨਾਲ ਧੜੀ ਧੜੀ (ਦਸ ਦਸ ਸੇਰ) ਕਪਾਹ ਰੱਖਵਾ ਦਿੱਤੀ ਜਾਵੇ, ਫਿਰ ਕਪਾਹੂ ਦੇਵਤਾ ਨੇ ਕੁਝ ਨੀ ਕਹਿਣਾ। ਫੇਰਿਆਂ ਵੇਲੇ ਵੇਦੀ ਵਿਚ ਕਪਾਹ ਪਈ ਦੇਖ ਕੇ ਪ੍ਰਤੇਤਾ ਪਾਂਧਾ ਇਸ ਨਵੀਂ ਰੀਤ ਨੂੰ ਦੇਖ ਕੇ ਹੈਰਾਨ। ਉਸ ਨੇ ਆਪਣੇ ਮੰਤਰ ਪਾਠ ਵਿਚ ਹੀ ਤੁਕ ਮਿਲਾ ਕੇ ਕਿਹਾ—

ਅਸਚਰਜੰ ਵਿਵਾਹੰ ਚੋਤਰਫੰ ਕਪਾਹੰ।

ਧੀ ਵਾਲਿਆਂ ਦੇ ਪਾਂਧੇ ਨੇ ਸਾਰੀ ਗੱਲ ਸਮਝਾ ਕੇ ਪੁੱਤ ਵਾਲਿਆਂ ਦੇ ਪਾਂਧੇ ਨੂੰ ਚੁੱਪ ਕਰਾ ਦਿਤਾ—

ਚੁੱਪਿਅੰ ਗੜੱਪਿਅੰ, ਅਰਧੋ ਅਰਧ ਸੁਆਹੰ।

ਸਿੰਘ ਸਭੀਆਂ ਨੇ ਸਮਾਜ ਸੁਧਾਰ ਲਈ ਜਦੋਂ ਕੰਮ ਅਰੰਭਿਆ ਤਾਂ ਉਨ੍ਹਾਂ ਨੇ ਇਹੋ ਜਿਹੀਆਂ ਕਹਾਣੀਆਂ ਲੱਭ ਕੇ ਪਾਂਧਿਆਂ ਪੰਡਤਾਂ ਦੀਆਂ ਕਾਰ-ਗੁਜ਼ਾਰੀਆਂ ਖੂਬ ਉਛਾਲੀਆਂ ਸਨ। ਇਸੇ ਕਹਾਣੀ ਵਾਂਗ ਇਕ ਹੋਰ ਕਹਾਣੀ ਹੈ ਕਿ ਇਕ ਪਾਂਧੇ ਦੀ ਕੁੜੀ ਦਾ ਵਿਆਹ ਹੁੰਦਾ ਲੋਕ ਦੇਖਣ ਆਏ ਕਿ ਪਾਂਧਾ ਜੀ ਆਪ ਕਿੰਨਾ ਕੁ ਦਾਨ ਪੁੰਨ ਕਰਦਾ ਹੈ? ਕਹਿੰਦੇ ਪਾਂਧਾ ਜੀ ਨੇ ਟੋਭੇ ਤੋਂ ਇਕ ਡੱਡ ਫੜ ਲਿਆਂਦੀ। ਜਿਸ ਵੇਲੇ ਗਊ ਪੁੰਨ ਕਰਨ ਦਾ ਸਮਾਂ ਆਇਆ ਤਾਂ ਉਹਨਾਂ ਨੇ ਆਪਣੀ ਮੁਠੀ ਵਿਚ ਫੜੀ ਹੋਈ ਡੱਡ ਆਪਣੇ ਕੁਲ-ਪ੍ਰੋਹਤ ਦੀ ਗੜਵੀ ਵਿਚ ਸੁੱਟ ਕੇ ਆਖਿਆ—

ਗੰਗਾ ਜਲ ਕੀ ਮੇਂਡਕਾ ਗਊਆਂ ਕਰਕੇ ਜਾਨ।'

ਲੋਕਾਂ ਨੂੰ ਉਸ ਨੇ ਕਿਹਾ ਕਿ ਮੈਂ ਇਹ ਡੱਡ ਗੰਗਾ ਜੀ ਤੋਂ ਲਿਆਇਆ ਜਿਸ ਦਾ ਪੁੰਨ ਗਊ ਨਾਲੋਂ ਵੀ ਵਧ ਹੁੰਦਾ ਹੈ।

ਕਹਿੰਦੇ ਕਿਸੇ ਲਾੜੇ ਦੇ ਫੇਰਿਆਂ ਵੇਲੇ ਅੰਦਰ-ਵੱਟ ਪੈ ਕੇ ਸੂਲ ਹੋਣ ਲੱਗ ਪਿਆ। ਪਾਂਧਾ ਜੀ ਨੇ ਭੱਜ ਕੇ ਦਵਾਈ ਲਿਆ ਦਿਤੀ। ਘਰਦਿਆਂ ਨੇ ਇਕ ਰੁਪਈਆ

ਦਵਾਈ ਦਾ ਮੂਲ ਸਮਝ ਕੇ ਅਦਾ ਕਰ ਦਿੱਤਾ। ਉਸ ਦਿਨ ਤੋਂ ਬ੍ਰਾਹਮਣਾਂ ਨੇ 'ਅੰਦਰ ਬੱਟ' ਦਾ ਰੁਪਈਆ ਪੱਕਾ ਹੀ ਮੁਕੱਰਰ ਕਰ ਛੱਡਿਆ ਹੈ। ਵਈ ਕੀ ਪਤਾ ਕਿਸ ਲਾੜੇ ਦੇ ਕਦੋਂ ਅੰਦਰ-ਬੱਟ, ਜਾਣੀ ਸੂਲ ਸ਼ੁਰੂ ਹੋ ਜਾਵੇ, ਕਿਉਂ ਨਾ ਦਵਾਈ ਲਈ ਪਹਿਲਾਂ ਹੀ ਰੁਪਈਆ ਵਸੂਲ ਕੀਤਾ ਜਾਵੇ ? ਇਹੋ ਜਿਹੀਆਂ ਕਰਤੂਤਾਂ ਨੇ ਪੰਡਤਾਂ ਪਾਂਧਿਆਂ ਦਾ ਲੋਕਾਂ ਵਿਚੋਂ ਸਤਕਾਰ ਉਡਾ ਦਿਤਾ ਹੈ। ਜਿਸ ਕਰਕੇ ਵਿਆਹ ਵਿਚ ਕੁੜੀਆਂ ਦੀਆਂ ਸਿਠਣੀਆਂ ਲਈ ਪਾਂਧੇ ਵੀ ਇਕ ਸੁਆਦਲਾ ਮਜ਼ਮੂਨ ਬਣ ਗਏ ਹਨ। ਫੇਰਿਆਂ ਵੇਲੇ ਜੋ ਆਮ ਤੌਰ ਤੇ ਵੇਹੜੇ ਵਿਚ ਹੁੰਦੇ ਹਨ, ਕੁੜੀਆਂ ਕੱਤਰੀਆਂ ਆਪਣਾ ਜਮਘਟਾ ਕਿਸੇ ਦਰੱਖ਼ਤ ਥੱਲੇ ਲਗਾ ਲੈਂਦੀਆਂ ਹਨ ਤੇ ਉਥੋਂ ਵਿਆਹ ਦੀ ਸਾਰੀ ਖੇਡ ਉਤੇ ਚਲੰਤ ਚਰਚਾ ਫ਼ਰਮਾਉਂਦੀਆਂ ਜਾਂਦੀਆਂ ਹਨ—



ਪ੍ਰੋਹਤਾਂ ਦੇ ਕਾਰਨਾਮਿਆਂ ਨੂੰ ਉਘਾੜਨ ਵਾਲੇ ਗੀਤਾਂ ਦੇ ਨਾਲ ਨਾਲ ਕੁੜੀਆਂ ਇਸ ਸਮੇਂ ਨੂੰ ਰੌਚਕ ਬਨਾਉਣ ਲਈ ਕਈ ਤਨਜ-ਭਰੇ ਮਜ਼ਮੂਨ ਛੋਹ ਲੈਂਦੀਆਂ ਹਨ :

ਕੁੜਮਾਂ ਦੇ ਬ੍ਰਾਹਮਣ ਨੂੰ ਢਾਹ ਲੈ ਵੇ ਸਾਡਿਆ ਵੇ ਬ੍ਰਾਹਮਣਾ।
ਧੰਨ ਪਾਂਧਾ ਤੇਰੀ ਸਾਖਿਆ ਧੰਨ ਤੇਰੇ ਜਜਮਾਨਾਂ ਨੂੰ।
ਸਾਡੇ ਬ੍ਰਾਹਮਣ ਦੇ ਗਲ ਸੋਨੇ ਦੀ ਮਾਲਾ,
ਕੁੜਮਾਂ ਦੇ ਬ੍ਰਾਹਮਣ ਗਲ ਲੇਡਿਆਂ ਦੀ ਮਾਲਾ।
ਕੁੜਮਾਂ ਦੇ ਬ੍ਰਾਹਮਣ ਨੂੰ ਢਾਹ ਲੈ ਵੇ ਸਾਡਿਆ ਵੇ ਬ੍ਰਾਹਮਣਾ।

ਫੇਰਿਆਂ ਤੇ ਸੰਜੋਗ ਜਿਹੋ ਜਿਹੇ ਜੁੜੇ ਹਨ, ਇਨ੍ਹਾਂ ਦਾ ਪਤਾ ਜ਼ਿੰਦਗੀ ਜੀਊ ਕੇ ਹੀ ਲੱਗਣਾ ਹੁੰਦਾ ਹੈ, ਪਰ ਕੁੜੀਆਂ, ਕੁੜਮਾਂ ਦਾ ਪ੍ਰੋਹਤ ਨਿੰਦਣ ਲਈ ਲਾਵਾਂ

ਪੜ੍ਹਨ ਵੇਲੇ ਹੀ ਆਪਣੇ ਫਤਵੇ ਦੇ ਛਡਦੀਆਂ ਹਨ :

ਤੇਰੇ ਪਿੱਪਰੇ ਰਾਸ ਨਾ ਆਏ ਕੁੜਮਾਂ ਦਿਆ ਵੇ ਬ੍ਰਾਹਮਣਾਂ !
ਫਿੱਟ ਪਾਂਧਾ ਤੇਰੀ ਸਾਖਿਆ ਨੂੰ, ਫਿੱਟ ਤੇਰੇ ਜਜਮਾਨਾਂ ਨੂੰ ।
ਜਿਹੜੇ ਤੇਰੇ ਜਿਹਾ ਪ੍ਰੋਹਤ ਲਿਆਏ,
ਵੇ ਕੁੜਮਾਂ ਦਿਆ ਵੇ ਬ੍ਰਾਹਮਣਾ ।

ਲਾਵਾਂ ਪੜ੍ਹੇ ਜਾਣ ਪਿਛੋਂ ਲਾੜੀ ਤੇ ਲਾੜੇ ਦਾ ਸਥਾਨ ਬਦਲ ਜਾਂਦਾ ਹੈ । 'ਹਸਤ ਗ੍ਰਹਿਣ' ਦੀ ਰਸਮ ਕਰਾਉਣ ਪਿਛੋਂ, ਜਿਸ ਦੀ ਥਾਂ ਅੱਜ ਕੱਲ ਪੱਲਾ ਹੀ ਫੜਾ ਦਿੰਦੇ ਹਨ, ਲੜਕੀ ਦਾ ਖਾਰਾ ਸੱਜਿਓਂ ਖੱਬੇ ਹੱਥ ਹੋ ਜਾਂਦਾ ਹੈ । ਲਾੜੇ ਦੀ ਚੌਂਕੀ ਸੱਜੇ ਹੱਥ । ਜਿਸ ਦਾ ਭਾਵ ਇਹ ਹੁੰਦਾ ਹੈ ਕਿ ਹੁਣ ਲੜਕੀ ਲਾੜੇ ਦੀ ਹੋ ਗਈ ਹੈ । ਖਾਰੇ ਬਦਲਣ ਵੇਲੇ ਇਸ ਸਮੇਂ ਦਾ ਗੀਤ ਕੁੜੀਆਂ ਦੇ ਮੂੰਹਾਂ ਤੇ ਆਪ ਮੁਹਾਰੇ ਹੀ ਆ ਜਾਂਦਾ ਹੈ :

ਖਾਰੇ ਬਦਲ ਗਏ ਬੀਬੀ ਹੋਈ ਹੈ ਪਰਾਈ ।
ਬਾਬਲ ਦੀ ਬੇਟੜੀਏ ਬੀਬੀ ਹੋਈ ਹੈ ਪਰਾਈ ।
ਚਾਚੇ ਦੀ ਭਤੀਜੜੀਏ ਬੀਬੀ ਹੋਈ ਹੈ ਪਰਾਈ ।
ਦਾਦੇ ਦੀ ਪੋਤਰੀਏ ਬੀਬੀ ਹੋਈ ਹੈ ਪਰਾਈ ।
ਮਾਮੇ ਦੀ ਭਾਣਜੀਏ ਬੀਬੀ ਹੋਈ ਹੈ ਪਰਾਈ ।
ਭਾਈ ਦੀ ਭੈਣੜੀਏ, ਬੀਬੀ ਹੋਈ ਹੈ ਪਰਾਈ ।

ਪਾਂਧੇ ਤੇ ਪੰਡਤ ਨੇ ਆਪਣੀ ਮੇਹਨਤ ਭਰੀ ਕਾਰਗੁਜ਼ਾਰੀ ਦੱਸਣ ਲਈ ਚੋਖਾ ਸਮਾਂ ਲਗਾਉਣਾ ਹੁੰਦਾ ਹੈ । ਟੱਕੇ ਠਾਹਾਂ ਤਾਹਾਂ ਕਰਨ ਲਈ ਕਈ ਵਾਰ ਹਥੋਂ ਟੱਕੇ ਛਡਾਉਣੇ ਜਾਂ ਪੁੰਨ ਕਰਾਉਣੇ ਹੁੰਦੇ ਹਨ । ਪਾਂਧੇ ਦੀ ਨੀਅਤ ਤਾੜ ਕੇ, ਲਾੜੀ ਦਾ ਉਸ ਤੋਂ ਛੇਤੀ ਖਹਿੜਾ ਛੁਡਾਉਣ ਲਈ, ਕੁੜੀਆਂ ਝਟ ਗੀਤ ਛੇੜ ਦਿੰਦੀਆਂ :–

ਪਾਂਧਾ ਜੀ ਅਟਕਣ ਮਟਕਣ ਛੋੜੋ
ਪਾਂਧਾ ਜੀ ਖਾਰਿਆਂ ਦੇ ਹੇਠਾਂ ਡੋੜੇ
ਪਾਂਧਾ ਜੀ ਬੈਠਿਆਂ ਦੇ ਰਹਿ ਗਏ ਗੋਡੇ
ਪਾਂਧਾ ਜੀ ਖਾਰਿਆਂ ਦੇ ਹੇਠਾਂ ਰੋੜੀ
ਪਾਂਧਾ ਜੀ ਕੁੜੀ ਹੈ ਸਾਡੀ ਭੋਲੀ
ਪਾਂਧਾ ਜੀ ਖਾਰਿਆਂ ਦੇ ਹੇਠਾਂ ਘੋੜਾ
ਪਾਂਧਾ ਜੀ ਮੁੰਡਾ ਹੈ ਪੱਕਾ ਰੋੜਾ

ਪਾਂਧਾ ਜੀ ਵਕਤ ਹੋ ਗਿਆ ਬਥੇਰਾ
ਪਾਂਧਾ ਜੀ ਹੋਰ ਨਾ ਹੁੰਦਾ ਜੇਰਾ।

ਪਾਂਧੇ ਨੇ ਆਪਣੇ ਹੋਮ-ਯੱਗ ਗਣੇਸ਼ ਪੂਜਾ ਚੌਕ ਪੂਰਨ ਦੀ ਰੀਤ ਪੂਰੀ ਕਰਨੀ ਹੁੰਦੀ ਹੈ। ਉਹ ਬੇਰੀ ਦੀਆਂ ਲਕੜੀਆਂ ਦੀ ਮੱਘਦੀ ਅੱਗ ਉਤੇ ਹੋਰ ਘਿਉ ਸੁੱਟ ਕੇ ਉੱਚੀ ਉੱਚੀ ਮੰਤਰ ਪੜ੍ਹਦਾ ਹੈ। ਜੇ ਇਹ ਮੰਤਰ ਕੁੜੀਆਂ ਤੇ ਲੋਕਾਂ ਨੂੰ ਸਮਝ ਵਿਚ ਆ ਸਕਣ ਵਾਲੇ ਹੁੰਦੇ ਤਾਂ ਸ਼ਾਇਦ ਧਿਆਨ ਨਾਲ ਸੁਣਨ ਦੀ ਰੀਤ ਪੈ ਜਾਂਦੀ, ਮੰਤਰਾਂ ਦੀ ਭਾਖਾ ਪੁਰਾਣੀ ਸੰਸਕ੍ਰਿਤ ਹੋਣ ਕਰਕੇ ਤੇ ਕੁਝ ਅਧ-ਪੜ੍ਹ ਪੰਡਤਾਂ ਦੇ ਮਲੂਵੀਂ ਜਿਹੀ ਜੀਭ ਨਾਲ ਗਾਏ ਜਾਣ ਕਾਰਨ ਸਰੋਤਿਆਂ ਦੇ ਕੁਝ ਪਿੜ-ਪੱਲੇ ਨਾ ਪੈਂਦਾ ਦੇਖ, ਹਾਰ ਕੇ ਸੁਆਦਲੀ ਜਿਹੀ ਖਿਝਾਹਟ ਨਾਲ ਕੁੜੀਆਂ ਪਾਂਧੇ ਦੀ ਭੁਗਤ ਸਵਾਰਨ ਵਾਲੇ ਗੀਤ ਅਰੰਭ ਦਿੰਦੀਆਂ ਹਨ। ਸਮੇਂ ਨੂੰ ਸੁਹਾਉਣਾ ਜੋ ਬਨਾਉਣਾ ਹੁੰਦਾ ਹੈ :—

ਘਿਰਤ ਚੁਰਾ ਲੈ ਪਾਂਧਾ ਵੇ ਘਿਰਤ ਚੁਰਾ ਲੈ।
ਪਟਿਆਂ ਨੂੰ ਲਾ ਲੈ ਪਾਂਧਾ ਵੇ ਪਟਿਆਂ ਨੂੰ ਲਾ ਲੈ,
ਟੱਕੇ ਚੁਰਾ ਲੈ ਪਾਂਧਾ ਵੇ ਜੇਬ 'ਚ ਪਾ ਲੈ।
ਆਟੇ 'ਚ ਲੁਕਾ ਲੈ ਪਾਂਧਾ ਵੇ ਆਟੇ 'ਚ ਲੁਕਾ ਲੈ।

ਪਰ ਪਾਂਧਿਆਂ ਦੇ ਬੋਲੇ ਕੰਨਾਂ ਉਤੇ ਇਹਨਾਂ ਤਾਹਨੇ ਮੇਹਣਿਆਂ ਦਾ ਕੀ ਅਸਰ ਪੈਣਾ ਹੋਇਆ ? ਉਹ ਆਪਣੀ ਧੁਨ ਵਿਚ ਮਸਤ 'ਕਾਰਜ ਸੰਪੂਰਨ' ਕਰਨ ਲਈ ਮੰਤਰ ਪਾਠ ਦੀਆਂ ਧੁਨਾਂ ਵਿਚ ਗੁਆਚੇ ਰਹਿੰਦੇ ਹਨ। ਉਧਰ ਕੁੜੀਆਂ ਆਪਣੇ ਗੀਤ-ਪਾਠ ਦਾ ਅਗਲਾ ਮੰਤਰ ਆਰੰਭ ਲੈਂਦੀਆਂ ਹਨ, ਜਿਸ ਵਿਚ ਆਪਣੇ ਪਾਸੇ ਵਾਲੇ ਪਾਂਧੇ ਦੀ ਜਸ-ਵਡਿਆਈ ਕਰ ਕੇ ਸੌਹਰਿਆਂ ਦੇ ਬ੍ਰਾਹਮਣ ਦੀ ਖਿੱਲੀ ਉਡਾਈ ਜਾਂਦੀ ਹੈ। ਜੇ ਵੇਦੀ ਦੁਆਲੇ ਦੋਹੀਂ ਪਾਸੀਂ ਪੰਡਤ ਮੰਤਰ ਉਚਾਰ ਰਹੇ ਹੁੰਦੇ ਹਨ ਤਾਂ ਕੁੜੀਆਂ ਵੀ ਘਟ ਨਹੀਂ ਕਰਦੀਆਂ। ਇਹ ਵੀ ਦੋ ਪਾਰਟੀਆਂ ਬਣਾ ਕੇ ਗਾਉਂਦੀਆਂ ਹਨ। ਇਕ ਪਾਰਟੀ ਸਵਾਲ ਕਰਦੀ ਹੈ ਦੂਜੀ ਪਾਰਟੀ ਜਵਾਬ ਦਿੰਦੀ ਹੈ:---

ਸਾਡਾ ਬ੍ਰਾਹਮਣ ਲਾਡਲਾ ਕੰਨ ਸੋਨੇ ਦਾ ਵਾਲਾ
ਕੁੜਮਾਂ ਦਾ ਬ੍ਰਾਹਮਣ ਲਾਡਲਾ ਕੰਨ ਗੱਡੇ ਦਾ ਪਹੀਆ
ਕੁੜਮਾਂ ਦਾ ਬ੍ਰਾਹਮਣ ਕਿਥੇ ਵਿਆਹਿਆ,
ਕੋਟਲੀ ਜੀ ਕੋਟਲੀ,

ਕੁੜਮਾਂ ਦੇ ਬ੍ਰਾਹਮਣ ਨੂੰ ਕੀ ਕੁਝ ਦੇਈਏ
ਦੇਈਏ ਜੂੰਆਂ ਦੀ ਪੋਟਲੀ ਜੀ ਪੋਟਲੀ,
ਕੁੜਮਾਂ ਦਿਆ ਵੇ ਬ੍ਰਾਹਮਣਾਂ ਤੂੰ ਮੋਤੀ ਕਰਕੇ ਜਾਣੀ ।

ਕੁੜਮਾਂ ਦਾ ਬ੍ਰਾਹਮਣ ਕਿਥੇ ਵਿਆਹਿਆ ?
ਧੂਰੀ ਜੀ ਧੂਰੀ ।
ਕੁੜਮਾਂ ਦੇ ਬ੍ਰਾਹਮਣ ਨੂੰ ਕੀ ਕੁਝ ਦਿੱਤਾ
ਦਿੱਤੀ ਕੁੱਤੀ, ਬੂਰੀ ਜੀ ਬੂਰੀ
ਕੁੜਮਾਂ ਦਿਆ ਵੇ ਬ੍ਰਾਹਮਣਾ ਇਸ ਨੂੰ ਝੋਟੀ ਕਰ ਕੇ ਜਾਣੀ ।

ਕੁੜਮਾਂ ਦਾ ਬ੍ਰਾਹਮਣ ਕਿਥੇ ਵਿਆਹਿਆ ?
ਘਨੌਰੀ ਜੀ ਘਨੌਰੀ ।
ਕੁੜਮਾਂ ਦੇ ਬ੍ਰਾਹਮਣ ਨੂੰ ਕੀ ਕੁਝ ਦਿਤਾ
ਦਿੱਤੀ ਫੁੱਟੀ ਜੀ ਤੌੜੀ
ਕੁੜਮਾ ਦਿਆ ਵੇ ਬ੍ਰਾਹਮਣਾ ਗਾਗਰ ਕਰ ਕੇ ਜਾਣੀ ।

ਪਾਂਧੇ ਨੂੰ, ਜਿਸ ਨੇ ਕੁੜੀ ਮੁੰਡੇ ਦਾ ਗੰਢ-ਚਿਤਰਾਵਾ ਕੀਤਾ ਹੁੰਦਾ ਹੈ, ਨਿੰਮ੍ਹੀ ਨਿੰਮ੍ਹੀ ਸ਼ਾਬਾਸ਼ ਵੀ ਤਾਂ ਦੇਣੀ ਹੁੰਦੀ ਹੈ, ਪਰ ਕੁੜਮਾਂ ਦੇ ਬ੍ਰਾਹਮਣ ਦੀ ਮੁਫ਼ਤ ਦੀ ਤਾਰੀਫ਼ ਕਾਹਨੂੰ ਕਰਨੀ ਹੋਈ :

ਕੁੜਮਾਂ ਦੇ ਬ੍ਰਾਹਮਣ ਨੂੰ ਢਾਹ ਲੈ ਵੇ ਸਾਡਿਆ ਵੇ ਬ੍ਰਾਹਮਣਾ,
ਧੰਨ ਪਾਂਧਿਆ ਤੇਰੀ ਸਾਖਿਆ ਨੂੰ ਧੰਨ ਤੇਰੇ ਜਜਮਾਨਾਂ ਨੂੰ,
ਸਾਡਿਆ ਵੇ ਬ੍ਰਾਹਮਣਾ ।

ਵਿਆਹ ਦੇ ਫੇਰਿਆਂ ਦੀ ਹਵਨ ਦੀ ਸਗੰਧੀ ਹਾਲਾਂ ਹਵਾ ਵਿਚ ਘੁਲੀ ਨਹੀਂ ਹੁੰਦੀ, ਕੁੜੀ ਮੁੰਡਾ ਸੱਤ ਕਦਮ ਧਰੂਅ ਵਲ ਮੂੰਹ ਕਰ ਕੇ ਪ੍ਰਤੱਗਿਆ ਦੀ ਟੋਰ ਟੁਰਦੇ ਹਨ । ਓਸ ਪਿਛੋਂ ਕਿਸੇ ਪੱਥਰ ਦੀ ਸ਼ਿਲਾ ਉਤੇ, ਜੇ ਹੋਰ ਨਾ ਮਿਲੇ ਚੱਕੀ ਦੇ ਟੁੱਟੇ ਹੋਏ ਪੁੜ ਉਤੇ ਹੀ ਸਹੀ, ਬੈਠਾ ਕੇ ਸਮਝਿਆ ਜਾਂਦਾ ਹੈ ਕਿ ਇਹ ਵਿਆਹ ਹੁਣ ਪੱਥਰ ਵਾਂਗ ਪੱਕਾ ਹੋ ਗਿਆ ਹੈ ।

ਫੇਰੇ ਹੋਣ ਪਿਛੋਂ ਖਾਰੇ ਵਿਚੋਂ ਕੁੜੀ ਨੂੰ ਮਾਮਾ ਗੋਦੀ ਚੁੱਕ ਕੇ ਲਾਹੁੰਦਾ ਹੈ, ਲਾਹੁਣ ਤੋਂ ਪਹਿਲਾਂ ਬ੍ਰਾਹਮਣ ਨੂੰ ਵਿਆਹ ਪੜ੍ਹਾਈ ਦੀ ਨਾਨਕਿਆਂ ਵਲੋਂ ਫੀਸ, ਜੇ ਵੱਧ ਨਹੀਂ ਤਾਂ ਗਾਂ ਪੁੰਨ ਕਰਾਈ ਦਾ ੧।) ਸਵਾ ਰੁਪਿਆ ਦਾਨ ਜ਼ਰੂਰ ਕਰਦਾ ਹੈ,

ਇਸ ਸਮੇਂ ਕੁੜੀਆਂ ਗਾ ਰਹੀਆਂ ਹੁੰਦੀਆਂ ਹਨ :—

ਵੇਹੜੇ ਵਿਚ ਖਾਰਾ ਅੱਡਿਆ
ਖਾਰਿਓਂ ਉਤਾਰ ਮਾਮਾ ਵੱਡਿਆ
ਹਰ ਨ੍ਹਾਈ ਹਰ ਧੋਈ, ਹਰ ਠੰਢੇ ਪਾਣੀਆ
ਦੇ ਮਾਮਾ ਵਹਿੜ ਵੱਛੀ ਪੁੰਨ ਤੇਰਾ ਜਾਣਿਆ ।
ਪੁੰਨ ਤੇਰਾ ਦਾਨ ਤੇਰਾ ਦਿੱਤੜਾ ਦਾਨ ਪਛਾਣਿਆ
ਮਾਮੇ ਦਿਤਾ ਵਹਿੜ ਵੱਛੀ,
ਦੇ ਵੀਰਾ ਵੱਛੜਿਆ ਵੱਛੜੀ ।

ਖਾਰਿਆਂ ਤੋਂ ਉਤਾਰਨ ਪਿਛੋਂ ਕੁੜੀ ਨੂੰ ਕਿਸੇ ਨਵੇਕਲੀ ਥਾਂ ਪਰੇ ਬਿਠਾ ਦਿੱਤਾ ਜਾਂਦਾ ਹੈ, ਲਾੜੇ ਨੂੰ ਜੰਞ ਨਾਲੋਂ ਵੱਖਰਾ ਕਰਕੇ ਸਾਲੀਆਂ ਆਪਣੇ ਜਮਘਟੇ ਵਿਚ ਘੇਰ ਲੈ ਜਾਂਦੀਆਂ ਹਨ । ਜਿਥੇ ਉਸ ਉਤੇ ਟਿੱਚਰਾਂ ਮਖੌਲਾਂ ਦੇ ਕਰੜੇ ਤੋਂ ਕਰੜੇ ਹਮਲੇ ਖੋਲ੍ਹ ਦਿਤੇ ਜਾਂਦੇ ਹਨ। ਸ਼ਾਇਦ ਇਸ ਲਈ ਕਿ ਕਿਸੇ ਗੱਲੋਂ ਤਾਂ ਇਸ ਚੁਪ-ਚੁਪੀਤੇ ਦੀ ਅਣਖ ਜਾਗੇਗੀ ? ਇਉਂ ਆਂਢਣਾਂ ਗੁਆਂਢਣਾਂ ਰਿਸ਼ਤੇਦਾਰਨਾਂ ਨਾਲ ਅਰੰਭਕ ਸਿਆਣ ਗਿਆਨ ਵੀ ਹੋ ਜਾਂਦੀ ਤੇ ਬੋਲਣ ਚੱਲਣ ਲਈ ਸੰਗ ਵੀ ਦੂਰ ਹੋ ਜਾਂਦੀ ਹੈ ।

ਪਹਿਲਾਂ ਤਾਂ ਲਾੜੇ ਨੂੰ ਪੰਜ ਸੱਤ ਹੇਅਰੇ ਲਾ ਕੇ ਚੰਗਾ ਖੁਸ਼ ਕੀਤਾ ਜਾਂਦਾ ਹੈ ਕਿ, ਉਹ ਸਮਝੇ ਜਿਵੇਂ ਸਭਨਾਂ ਕੁੜੀਆਂ ਨੂੰ ਉਸ ਦੀ ਅਨੂਪਮ ਸੁੰਦਰਤਾ ਨੇ ਮੋਹ ਲਿਆ ਤੇ ਸਾਲੀਆਂ ਲਈ ਤੇ ਜਿਵੇਂ ਉਹ ਬਹੁਤ ਚੀਜ਼ ਹੰਦਾ ਹੈ—

ਜੀਜਾ ਜੀਜਾ ਕਰ ਰਹੀ ਤੂੰ ਮੇਰੇ ਬੁਲਾਇਆਂ ਬੋਲ ।
ਮੈਂ ਤੇਰੇ ਤੇ ਇਉਂ ਘੁੰਮਾਂ ਜਿਉਂ ਲਾਟੂ ਤੇ ਡੋਰ ।
ਤੇਰਾ ਵੇ ਬੋਲਿਆ ਜੀਜਾ ਲਿਖ ਧਰਾਂ ਕੋਈ ਸੱਜੇ ਕੌਲੇ ਦੇ ਨਾਲ ।
ਆਉਂਦੀ ਜਾਂਦੀ ਰਹਾਂ ਵੇਖਦੀ ਗੂੜ੍ਹੇ ਨੈਣਾਂ ਦੇ ਨਾਲ ।

ਕੋਈ ਚੁਰਚਰੀ ਜਿਹੀ ਸਾਲੀ ਇਸ ਹੇਅਰੇ ਨੂੰ ਵਿਗਾੜ ਕੇ ਦੂਜੀ ਤਰ੍ਹਾਂ ਆਖ ਕੇ ਹੁਣੇ ਖਿੜਣ ਵਾਲੇ ਅਸਲ ਰੰਗ ਦੀ ਭਾਅ ਭਰ ਦਿੰਦੀ ਹੈ :—

ਤੇਰਾ ਵੇ ਬੋਲਿਆ ਜੀਜਾ ਲਿਖ ਧਰਾਂ,
ਕੋਈ ਸੱਜੇ ਕੌਲੇ ਦੇ ਨਾਲ ।
ਆਉਂਦੀ ਜਾਂਦੀ ਰਹਾਂ ਟਕੋਰਦੀ ਕਿ ਜੀ,
ਕਿਸੇ ਫਿੱਡੇ ਛਿਤਰ ਦੇ ਨਾਲ ।

ਹੇਰਿਆਂ ਰਾਹੀਂ ਦਿੱਤੀਆਂ ਪੰਜ ਸੱਤ ਫਲਾਹੁਣੀਆਂ ਪਿੱਛੋਂ ਓਦੋਂ ਹੀ ਪਤਾ ਲੱਗਦਾ ਹੈ ਜਦੋਂ ਇਕ ਪਾਸਿਓਂ ਪ੍ਰਸ਼ਨੋਤਰੀ ਦੀ ਅਵਾਜ਼ ਗੂੰਜਣ ਲੱਗ ਜਾਂਦੀ ਹੈ :—

ਵੇ ਤੂੰ ਕਾਲਾ ਕਾਲਾ, ਪਿਉ ਦਾ ਸਾਲਾ ਸਾਲਾ,
ਵੇ ਕਾਲਾ ਕਿਸ ਗੁਣੇ ?
ਮੇਰੀ ਮਾਉ ਗਈ ਲੌਂਗਾਂ ਹੇਠ,
ਮਹੀਨਾ ਸੀ ਜੇਠ, ਸੀ ਮੈਂ ਮਾਉ ਦੇ ਪੇਟ
ਕਾਲਾ ਏਸ ਗੁਣੇ !
ਵੇ ਤੂੰ ਪੀਲਾ ਪੀਲਾ, ਮਾਂ ਦਿਆ ਵੇ ਵਕੀਲਾ,
ਵੇ ਪੀਲਾ ਕਿਸ ਗੁਣੇ ?
ਮੇਰੀ ਮਾਉ ਗਈ ਹਲਦੀ ਹੇਠ,
ਮਹੀਨਾ ਸੀ ਜੇਠ, ਸੀ ਮਾਂਉ ਦੇ ਪੇਟ.
ਮੈਂ ਪੀਲਾ ਏਸ ਗੁਣੇ !
ਵੇ ਤੂੰ ਗੋਰਾ, ਮਖਣ ਦਿਆ ਚੋਰਾ ਚੋਰਾ,
ਵੇ ਗੋਰਾ ਕਿਸ ਗੁਣੇ ?
ਮੇਰੀ ਮਾਉ ਗਈ ਚੰਬੇ ਹੇਠ,
ਮਹੀਨਾ ਸੀ ਜੇਠ, ਮੈਂ ਮਾਉ ਦੇ ਪੇਟ,
ਨੀ ਮੈਂ ਗੋਰਾ ਏਸ ਗੁਣੇ !
ਵੇ ਤੂੰ ਤਿੱਖਾ ਤਿੱਖਾ, ਵੇ ਮਾਝੇ ਦਿਆ ਸਿਖਾ !
ਵੇ ਤਿੱਖਾ ਕਿਸ ਗੁਣੇ ?
ਮੇਰੀ ਮਾਉ ਗਈ ਮਿਰਚਾਂ ਹੇਠ,
ਮਹੀਨਾ ਸੀ ਜੇਠ ਸੀ ਮੈਂ ਮਾਉ ਦੇ ਪੇਟ
ਮੈਂ ਤਿੱਖਾ ਏਸ ਗੁਣੇ ।

ਲਾੜੇ ਦੀ 'ਮਾਂ' ਕਿਤਨੀ ਸਤਵੰਤੀ ਤੇ ਧਰਮਾਤਮਾ ਹੋਵੇ, ਲਾੜੇ ਨੂੰ ਮਨ ਆਈਆਂ ਕਹਿ ਲੈਣ ਦੀ ਰੀਝ ਉਸ ਤਕ ਮਿਟਦੀ ਨਾ ਦੇਖ ਕੇ, ਲਾੜੇ ਦੀ ਮਾਂ ਦੇ ਕਲਪਤ ਫੋਲਣੇ ਫੋਲ ਕੇ ਵੀ ਨਹੀਂ ਰੱਜਦੀਆਂ—ਲਾੜੇ ਨੂੰ ਹਰ ਪਾਸਿਓਂ ਜੋ ਤੱਤੀਆਂ ਤੱਤੀਆਂ ਸੁਨਾਉਣੀਆਂ ਹੁੰਦੀਆਂ ਹਨ—

ਨੀ ਮੈਂ ਅੱਜ ਸੁਣਿਆ ਨੀ,
ਬਾਰੀ ਦੇ ਓਹਲੇ ਵਜੀਰ ਖੜਾ ।

ਨੀ ਮੈਂ ਅੱਜ ਸੁਣਿਆ ਨੀ,
ਲਾੜੇ ਦੀ ਅੰਮਾਂ ਦਾ ਯਾਰ ਖੜ੍ਹਾ।
ਲਾੜੇ ਦੀਏ ਮਾਏ ਨੀ,
ਸੁਨਿਆਰ ਨਾਲ ਤੇਰਾ ਪਿਆਰ।
ਨੀ ਸੁਨਿਆਰ ਲਿਆਵੇ ਚੂੜੀਆਂ,
ਸੁਨਿਆਰ ਲਿਆਵੇ ਹਾਰ।
ਨੀ ਪਹਿਨ ਲੈ ਪਿਆਰੀਏ :
ਮੈਂ ਨੀ ਤੇਰਾ ਯਾਰ।

ਸਿਠਣੀਆਂ ਵਿਚ ਸਭ ਤੋਂ ਵੱਧ ਲਾੜੇ ਦੀ ਭੈਣ ਦੀ ਦੁਰਗਤ ਕੀਤੀ ਜਾਂਦੀ ਹੈ:—

ਸਾਡੇ ਵੇਹੜੇ ਮਾਂਦਰੀ, ਵਈ ਮਾਂਦਰੀ।
ਲਾੜੇ ਦੀ ਭੈਣ ਬਾਂਦਰੀ, ਵਈ ਬਾਂਦਰੀ।

ਲਾੜੇ ਦੇ ਭੈਣ ਹੋਵੇ ਜਾਂ ਨਾਂ, ਜੇ ਹੋਵੇ ਤਾਂ ਉਸ ਨਾਲੋਂ ਵੱਡੀ ਹੋਣ ਕਰਕੇ ਵਿਆਹੀ ਜਾ ਰਹੀ ਕੁੜੀ ਦੇ ਮਾਂ ਦੇ ਹਾਣ ਦੀ ਵੀ ਕਿਉਂ ਨਾ ਹੋਵੇ, ਪਰ ਉਸ ਨੂੰ ਵੀ ਬਖਸ਼ਿਆ ਨਹੀਂ ਜਾਂਦਾ। ਇਹ ਤਸੱਵਰ ਬੰਨ੍ਹ ਕੇ ਸਾਡੀ ਕੁੜੀ ਤਾਂ ਇਹਨਾਂ ਨੇ ਵਹੁਟੀ ਬਣਾ ਕੇ ਲੈ ਹੀ ਜਾਣੀ ਹੈ ਉਸ ਦਾ ਬਦਲਾ ਲਾੜੇ ਦੀ ਭੈਣ ਰਾਹੀਂ ਕਿਉਂ ਨਾ ਚੁਕਾਇਆ ਜਾਵੇ? ਲਾੜੇ ਦੀ ਭੈਣ ਦਾ 'ਗੁਣਾਨਵਾਦ' ਕੀਤਾ ਜਾਂਦਾ ਹੈ :

ਤਿਲ ਛਟੇਂਦੜੀਏ ਨੀ ਕੁੜਮੇ ਜੋਰੂ ਛਿਨਾਰੇ।
ਖਲ ਖਾਂਦੀਆਂ ਮੱਝੀਆਂ ਨੀ ਤੇਲ ਬਲੇ ਚੁਬਾਰੇ।

ਮਾਂ ਭੈਣ ਦੇ 'ਉਸਤੋਤ੍ਰ' ਪਿਛੋਂ ਫਿਰ ਲਾੜੇ ਦੀ ਵਾਰੀ ਆ ਜਾਂਦੀ ਹੈ। ਜਿਸ ਲਾੜੇ ਦੇ ਜਸ ਵਿਚ ਰਾਮ ਕ੍ਰਿਸ਼ਨ ਹੋਣ ਦੇ ਪਹਿਲਾਂ ਜ਼ਿਮੀਂ ਅਸਮਾਨ ਦੇ 'ਗੂੜ੍ਹੇ ਨੈਣਾਂ ਨਾਲ' ਕੁੰਢ ਮੇਲੇ ਹੁੰਦੇ ਹਨ ਉਸ ਦੇ ਮੂੰਹ ਤੇ ਇਸ ਵੇਲੇ ਪੁੱਠੇ ਤਵੇ ਦੀ ਇਕ ਕਾਲਖ ਹੀ ਨਹੀਂ ਮਲੀ ਜਾਂਦੀ (ਕਈ ਇਹ ਵੀ ਕਾਰਾ ਕਰ ਦਿੰਦੀਆਂ ਹਨ), ਜੋ ਮਨ ਵਿਚ ਆਉਂਦਾ ਹੈ ਮੂੰਹ ਵਿਚ ਦੀ ਵਗਦਾ ਰਹਿੰਦਾ ਹੈ। ਵੱਧ ਤੋਂ ਵੱਧ ਮੇਹਰਬਾਨੀ ਇਹ ਕੀਤੀ ਜਾਂਦੀ ਹੈ ਕਿ ਲਾੜੇ ਨੂੰ ਨਾ ਮਾਤਰ ਮਜ਼ਦੂਰੀ ਤੇ ਨੌਕਰ ਰੱਖਣ ਦਾ ਮਾਨ ਬਖਸ਼ਿਆ ਜਾਵੇ—

ਲਾੜਿਆ ਵੇ ਮੇਰਾ ਨੌਕਰ ਲੱਗ ਜਾ ਵੇ,
ਟਕਾ ਮਜ਼ੂਰੀ ਦਿਵਾ ਦਿੰਦੀ ਆਂ

ਮੇਰੇ ਅੰਦਰੋਂ ਸੰਭਰ ਮੇਰੇ ਬਾਹਰੋਂ ਸੰਭਰ,
ਮੇਰੇ ਮਹਿਲੀਂ ਰੜਕਾ ਫੇਰ ਆਈਂ ਵੇ......
ਟਕਾ ਮਜੂਰੀ ਦਿਵਾ ਦਿੰਦੀ ਆਂ ।

ਮੇਰੇ ਉਤਲਾ ਧੋ ਮੇਰੀ ਕੁੜਤੀ ਧੋ,
ਚੀਰੇ ਵਾਲੇ ਦੀ ਜਾਗਟ ਧੋ ਲਿਆਵੀਂ ਵੇ,
ਟਕਾ ਮਜੂਰੀ ਦਿਵਾ ਦਿੰਦੀ ਆਂ ।

ਮੇਰੀ ਮੱਝ ਨਵ੍ਹਾ ਮੇਰੀ ਕੱਟੀ ਨਵ੍ਹਾ,
ਚੀਰੇ ਵਾਲੇ ਦਾ ਘੋੜਾ ਨਵ੍ਹਾ ਲਿਆਈਂ ਵੇ,
ਟਕਾ ਮਜੂਰੀ ਦਿਵਾ ਦਿੰਦੀ ਆਂ ।

'ਛੱਡੋ ਨੀ ਖਹਿੜਾ ਵਿਚਾਰੇ ਪਰਾਹੁਣੇ ਨੂੰ ਕਿਵੇਂ ਬਾਂਦਰੀਆਂ ਵਾਂਗੂੰ ਘੇਰੀ ਖੜੀਆਂ ਨੇ, ਜਿਵੇਂ ਇਸ ਗਰੀਬ ਦਾ ਏਥੇ ਕੋਈ ਹੁੰਦਾ ਈ ਨਹੀਂ । ਪਰੇ ਹੋ ਕੇ ਖੜੋ, ਜੇਹੜਾ ਵਿਹਾਰ ਕਰਨਾ ਹੈ ਮੂੰਹ ਨਾਲ ਕਰੋ, ਕਿਵੇਂ ਚੂੰਢੀਏ ਖਾਣ ਲੱਗੀਆਂ ਨੇ ਮੇਰੇ ਸਾਊ ਪੁਤ ਨੂੰ ।'

ਇਨ੍ਹਾਂ ਵਾਕਾਂ ਨਾਲ, ਚੂੰਢੀਆਂ ਨਾਲ ਕੋਹੇ ਤੇ ਸੂਈਆਂ ਨਾਲ ਵਿੰਨ੍ਹੇ ਜਾ ਰਹੇ ਲਾੜੇ ਨੂੰ ਸੱਸ ਇਉਂ ਬਹੁੜਦੀ ਹੈ ਜਿਵੇਂ ਪ੍ਰਹਿਲਾਦ ਭਗਤ ਨੂੰ ਤੱਤੇ ਥੰਮ੍ਹਾਂ ਨਾਲ ਜੱਫੀਆਂ ਪਾਉਣ ਵੇਲੇ ਭਗਵਾਨ ਬਹੁੜਿਆ ਸੀ ।

"ਹੈਂ ਕੀ ਕਿਹਾ ਨੀ ਤਾਈ ! ਹੈ ਕਿਉਂ ਨੀ ਏਥੇ, ਹੁਣ ਏਸ ਦਾ ਕੀ ਨਹੀਂ ? ਸਾਡੀ ਭੈਣ ਜੋ ਆਪਣੀ ਬਣਾ ਲਈ ਹੈ । ਅਸੀਂ ਏਹਦੀਆਂ ਕੁਝ ਨਹੀਂ ਲਗਦੀਆਂ ?" ਸਾਲੀਆਂ ਵਿਚੋਂ ਕੋਈ ਨਵੇਂ ਪਏ ਰਿਸ਼ਤੇ ਦੀਆਂ ਜੁੜ ਰਹੀਆਂ ਤੰਦਾਂ ਦੀ ਸਾਂਝ ਮਹਿਸੂਸ ਕਰਾਉਂਦੀ ਆਖ ਦਿੰਦੀ ਹੈ ।

"ਕਿਉਂ ਨਹੀਂ ਸਾਲੀ ਤਾਂ ਅੱਧੇ ਘਰ ਵਾਲੀ ਹੁੰਦੀ ਹੈ", ਜੇ ਲਾੜਾ ਕੁਝ ਚੁਰਚਰਾ ਹੋਵੇ ਕਿਸੇ ਅਜਿਹੀ ਗੱਲ ਉਤੇ ਆਪਣੀ ਬਾਚੀ ਖੋਲ੍ਹ ਲੈਂਦਾ ਹੈ । ਲਾੜੇ ਦੇ ਬੋਲਣ ਦੀ ਦੇਰ ਹੁੰਦੀ ਹੈ ਕਿ ਚਾਂਭਲੀਆਂ ਕੁੜੀਆਂ ਇਕ ਦਮ ਛੱਟ ਦੇ ਮੀਂਹ ਵਾਂਗ ਟਿਚਕਰਾਂ ਦੀ ਬਛਾੜ ਵਰ੍ਹਾ ਦਿੰਦੀਆਂ ਹਨ ।

"ਲਓ ਨੀ ਕਹਿੰਦੇ ਸੀ, ਏਹਦੇ ਮੂੰਹ ਵਿਚ ਤਾਂ ਜੀਭ ਨੀ, ਦੇਖੋ ਕਿਵੇਂ ਚਰਰ ਚਰਰ ਬੋਲਦੈ ।"

'ਕਿਉਂ ਨਾ ਬੋਲੇ, ਜੇ ਅੱਜ ਨਾ ਬੋਲੇ ਫਿਰ ਕਦ ਬੋਲੇਗਾ ? ਕੋਠੇ ਜਿਡੀ ਪਲੀ

ਪਲੋਸੀ ਜੋ ਮਿਲ ਗਈ ਹੈ। ਪਤਾ ਤਾਂ ਲੱਗਦਾ, ਜੇ ਆਪ ਦੀ ਭੈਣ ਦੇਣੀ ਹੁੰਦੀ।'

"ਸਾਲੀ ਅੱਧੋ ਘਰ ਵਾਲੀ ਤਾਂ ਕਹਿ ਲਿਆ। ਪਹਿਲਾਂ ਘਰ ਵਾਲੀ ਨਾਲ ਤਾਂ ਚਾਰ ਦਿਨ ਚੰਗੇ ਕੱਟ ਕੇ ਦਿਖਾ" 'ਵੱਡਾ ਯੂਸਫ਼ ਬਣਿਆ ਫਿਰਦੈ, ਪਹਿਲਾਂ ਇਹ ਵੀ ਪਤੈ, ਸਾਡੇ ਪਿੰਡ ਦੀ ਕੋਈ ਕੁੜੀ ਤੇਰੇ ਜਿਹਿਆਂ ਨੂੰ ਪੈਰ ਦੀ ਜੁਤੀ ਉਤੋਂ ਦੀ ਵੀ ਛੁਹਾ ਕੇ ਨਹੀਂ ਸੁੱਟਦੀ।'

"ਹਟਦੀਆਂ ਓ ਕਿ ਨਹੀਂ, ਕੀ ਚਾਂਭਲੀਆਂ ਨੇ ਬਛੇਰੀਆਂ ਕੁੜੇ! ਹਟੋ ਪਰੇ! ਕਿਵੇਂ ਵਿਚਾਰੇ ਨੂੰ ਗਿਲਝਾਂ ਬਣ ਕੇ ਚਿਮੜੀਆਂ ਨੇ।" ਲਾੜੇ ਨੂੰ ਫਿਰ ਕਿਸੇ ਪਾਸਿਓਂ ਸਿਆਣੀ ਅਵਾਜ਼ ਦੀ ਧਰਵਾਸ ਆਉਂਦੀ ਹੈ ਕਿ ਉਹ ਇਨ੍ਹਾਂ ਜਲਾਦਾਂ ਦੇ ਵਧੇਰੇ ਚਿਰ ਵੱਸ ਵਿਚ ਨਹੀਂ ਪਿਆ ਰਹੇਗਾ। ਜੇ ਲਾੜੇ ਦੇ ਸਰੀਰ ਵਿਚ ਕੋਈ ਕਜ ਹੋਵੇ, ਟੀਰਾ, ਭੈਂਗਾ, ਕਾਲਾ ਹੋਵੇ, ਫਿਰ ਤਾਂ ਇਸ ਵੇਲੇ ਰੱਬ ਵੀ ਰਾਖਾ ਨਹੀਂ ਬਣ ਸਕਦਾ।

"ਅਸੀਂ ਤਾਂ ਓਨਾ ਚਿਰ ਜਾਣ ਨੀ ਦੇਣਾ ਜਿੰਨਾ ਚਿਰ ਛੰਨਾ ਨੀ ਕੱਢਦਾ।"

ਰਹਿ ਰਹਿ ਕੇ ਗੱਲ ਕਿਸੇ ਸਿੱਟੇ ਤੇ ਪੁੱਜਣ ਦੇ ਰਾਹ ਟੁਰਦੀ ਹੈ। 'ਨਾ ਭਾਈ ਅਸੀਂ ਤਾਂ ਪਹਿਲਾਂ ਛੰਦ ਸੁਣਨੇ ਨੇ?' ਦੂਜੀ ਕੂਹਣੀ ਮਾਰ ਦਿੰਦੀ ਹੈ।

ਇਸ ਮੌਕੇ ਇਹ ਦੋਵੇਂ ਗੁੰਝਲਾਂ ਖੋਲ੍ਹਣੀਆਂ ਲਾੜੇ ਦਾ ਮੁੱਖ ਫ਼ਰਜ ਹੁੰਦਾ ਹੈ। ਇਸ ਤੋਂ ਪਹਿਲਾਂ ਉਹ ਟਕੂਏ ਨਾਲ ਛੜੀ ਛੋਹ ਕੇ ਕੁੜੀ ਵਾਲਿਆਂ ਦੇ ਘਰ ਵੀ ਵਿਆਹ ਵਿਚ ਲਈਆਂ ਜਾਣ ਵਾਲੀਆਂ ਸਭ ਖੁਲ੍ਹਾਂ ਜਾਇਜ਼ ਕਰਾਰ ਦੇ ਚੁਕਾ ਹੁੰਦਾ ਹੈ। ਜਿਉਂ ਹੀ ਲਾੜਾ ਜੁੱਤੀ ਲਾਹ ਕੇ ਪਲੰਘ ਉਤੇ ਬੈਠਦਾ ਹੈ, ਇਕ ਦਮ ਉਸ ਦੀ ਜੁੱਤੀ ਗਾਇਬ ਹੋ ਜਾਂਦੀ ਹੈ। ਲਾੜੇ ਦੀ ਛੋਟੀ ਸਾਲੀ ਜੁੱਤੀ ਚੁਕ ਕੇ ਕਿਧਰੇ ਲੁੱਕੋ ਆਉਂਦੀ ਹੈ, ਕਈ ਅਪਣੀ ਨਵ-ਵਿਆਹੀ ਭੈਣ ਕੋਲ ਹੀ ਰੱਖ ਆਉਂਦੀਆਂ ਹਨ ਕਿ ਏਥੋਂ ਤਾਂ ਲਾੜੇ ਜਾਂ ਸਿਰਵ੍ਹਾਲੇ ਵਿਚੋਂ ਕੋਈ ਪਹੁੰਚਣੋਂ ਰਿਹਾ? ਪੰਜ ਜਾਂ ਸੱਤ ਰੁਪਏ ਜੁੱਤੀ ਚੁਕਾਈ ਦੇ ਲਏ ਬਿਨਾ ਜੁੱਤੀ ਦਿੱਤੀ ਨਹੀਂ ਜਾਂਦੀ। ਉਤਨਾ ਚਿਰ ਇਸ ਵਿਸ਼ੇ ਤੇ ਚਰਚਾ ਮੱਘਦੀ ਰਹਿੰਦੀ ਹੈ 'ਕੁੜੇ ਬੜਾ ਚਾਅ ਸੀ ਏਨ੍ਹੂ ਤਾਂ ਵਿਆਹ ਦਾ, ਲੈ ਕਾਹਲੀ ਵਿਚ ਜੁੱਤੀ ਪਾਉਣੀ ਵੀ ਭੁੱਲ ਆਇਆ ਹੈ।"

"ਨੀ ਨਹੀਂ! ਖਬਰੇ ਕੇਹੜੀਆਂ ਸੁੱਖਣਾਂ ਸੁੱਖ ਸੁੱਖ ਕੇ ਆਹ ਦਿਨ ਦੇਖਿਆ ਹੈ ਕਿਸੇ ਪੀਰ ਦੀ ਸੁਖ ਸੁਖੀ ਹੋਣੀ ਹੈ ਕਿ ਜੇ ਵਿਆਹ ਹੋਇਆ ਤਾਂ ਵਿਆਹ ਵਾਲੇ ਦਿਨ ਸਹੁਰੀਂ ਨੰਗੇ ਪੈਰੀਂ ਜਾਊਗਾ?"

ਕਈ ਵਾਰੀ ਲਾੜੇ ਦੇ ਬਿਠਾਉਣ ਵਾਲੇ ਮੰਜੇ ਜਾਂ ਪਲੰਘ ਨੂੰ ਅਜੇਹੀ ਚਤਰਾਈ

ਨਾਲ ਚਾਦਰ ਬੰਨ੍ਹ ਕੇ ਐਵੇਂ ਕੱਰੀਆਂ ਰੱਸੀਆਂ ਪਾ ਕੇ, ਬਿਨਾਂ ਬੁਣਨ ਤੋਂ ਉਤੋਂ ਅਜੇਹਾ ਸੀਵਿਆ ਹੁੰਦਾ ਹੈ ਕਿ ਜਿਉਂ ਹੀ ਲਾੜਾ ਬੈਠੇ ਤਾਂ ਧੜੰਮ ਕਰਕੇ ਮੂੰਹ ਭਾਰ ਜਾ ਡਿੱਗੇ। ਕਈ ਸਿਆਣੇ ਲਾੜੇ ਆਪਣੇ ਟਕੂਏ ਜਾਂ ਕ੍ਰਿਪਾਨ ਨਾਲ ਦੱਬ ਕੇ ਪਹਿਲਾਂ ਵੇਖ ਲੈਂਦੇ ਹਨ ਕਿ, ਕਿਧਰੇ ਉਹ ਇਹ ਤਮਾਸ਼ਾ ਤਾਂ ਨਹੀਂ ਦਿਖਾਉਣਗੇ ? ਕਈ ਅਣਭੋਲ ਮੂੰਧੇ ਮੂੰਹ ਡਿੱਗਣ ਤੋਂ ਹੀ ਗੱਲ ਸਮਝਦੇ ਹਨ।

ਪਹਿਲਾਂ ਛੰਨਾ ਕਢਾਓ ਨੀ ?

ਨੈਣ ਜਾਂ ਵੱਡੀ ਸਾਲੀ ਕਾਂਸ਼ੀ ਦੀ ਥਾਲੀ ਵਿਚ ਤੇਲ ਨਾਲ ਤਰ ਕੀਤਾ ਮੂਧਾ ਰੱਖਿਆ ਛੰਨਾ ਲਿਆ ਕੇ ਅੱਗੇ ਧਰ ਦਿੰਦੀ ਹੈ। ਕਈ ਚਤਰ ਲਾੜੇ ਤਾਂ ਉਹ ਛੰਨਾ ਜਿਹੜਾ ਹੱਥਾਂ ਵਿਚੋਂ ਤਿਲਕ ਤਿਲਕ ਜਾਂਦਾ ਹੈ ਕਿਸੇ ਜੁਗਤੀ ਭਰੀ ਠੋਕਰ ਨਾਲ ਕੱਢ ਦਿੰਦੇ ਹਨ, ਤੇ ਕਈ ਜਾਣ ਕੇ ਵੀ ਨਹੀਂ ਕੱਢਦੇ। ਨਾ ਕੱਢਣ ਵਾਲਿਆਂ ਨੂੰ ਇਕ ਰੁਪਏ ਤੋਂ ਪੰਜ ਰੁਪਈਏ ਤੱਕ, ਵੱਡੀ ਸਾਲੀ ਨੂੰ ਜੁਰਮਾਨਾ ਤਾਰਨਾ ਅਤੇ ਠਿੱਠ ਹੋਣ ਦੀ ਸ਼ਰਮ ਵੱਖ ਝੱਲਣੀ ਪੈਂਦੀ ਹੈ।

"ਜਿਸ ਨੂੰ ਥਾਲੀ' ਚੋਂ ਛੰਨਾ ਕੱਢਣਾ ਵੀ ਨਹੀਂ ਆਉਂਦਾ ਉਹ ਕਮਾ ਕੇ ਕੀ ਖੁਆਊ ਸਾਡੀ ਭੈਣ ਨੂੰ।"

"ਨੀ ਜਾਏ ਖਾਣੀ ਮਾਂ ਨੇ ਲਗਦੈ ਭੋਰਾ ਵੀ ਅਕਲ ਨਹੀਂ ਦਿੱਤੀ। ਜੰਮ ਪੱਥ ਕੇ ਸਾਡੇ ਮੱਥੇ ਮਾਰ ਛੱਡਿਆ ਹੈ!"

'ਅਕਲ ਸ਼ਕਲ ਦੀ ਗਲ ਨਾ ਕਰੋ ਨੀ ਅਗਲੇ ਦੇ ਦਿਲ ਤੇ ਚੋਭ ਲੱਗ ਜਾਂਦੀ ਹੈ।' ਊਂ ਕਿਤੇ ਦੀਂਹਦਾ ਨਹੀਂ ਜੇ ਅਕਲ ਸ਼ਕਲ ਹੁੰਦੀ ਤਾਂ ਕੋਈ ਬੁੱਢ-ਬਲ਼ੇਟ ਕਿਉਂ ਹੋਣ ਦਿੰਦਾ। ਜੇ ਲਾੜਾ ਵੱਡੀ ਉਮਰ ਦਾ ਹੋਵੇ ਤਾਂ ਇਹ ਪੱਖ ਛੋਹ ਲਿਆ ਜਾਂਦਾ ਹੈ—

ਬੁੱਢਿਆ ਵੇ ਬੁੱਢ ਕੰਜਰਾ ਤੇਰੀ ਥਰ ਥਰ ਕੰਬੇ ਦੇਹ।
ਜਾਂ ਤੂੰ ਰੱਤਾ ਚੁੱਕ ਲੈ ਜਾਂ ਫ਼ੇਰ ਜੁਆਨੀ ਦੇਹ।

ਬੁੱਢਿਆਂ ਨੂੰ ਜੁਆਨ ਕੁੜੀਆਂ ਵਿਆਹੁਣ ਦੇ ਦੋ ਹੀ ਅਰਥ ਹੁੰਦੇ ਹਨ ਕਿ ਜਾਂ ਤੇ ਰੁਪਈਏ ਲਏ ਹਨ, ਜਾਂ ਘਰ ਚੰਗਾ ਦੇਖਿਆ ਹੈ। ਪਰ ਆਮ ਤੌਰ ਤੇ ਪਹਿਲੀ ਗੱਲ ਵਧੇਰੇ ਪ੍ਰਧਾਨ ਹੁੰਦੀ ਹੈ। ਰੁਪਈਏ ਦੇ ਕੇ ਵਿਆਹ ਕਰਾਉਣ ਵਾਲੇ ਖ਼ੁਦ ਨਿਸ਼ੰਗ ਹੋਏ ਹੁੰਦੇ ਹਨ ਜਦੋਂ ਉਨ੍ਹਾਂ ਨੂੰ ਰੁਹਿ ਰਹਿ ਕੇ ਛੇੜਿਆ ਜਾਂਦਾ ਹੈ ਤਾਂ ਉਹ ਵੀ ਕਸਰ ਮਕਾ ਦਿੰਦੇ ਹਨ। ਇਕ ਰੁਪਈਏ ਦੇ ਕੇ ਵਿਆਹ ਕਰਾਉਣ ਵਾਲੇ ਨੂੰ ਕੁੜੀਆਂ ਛੇੜਨ ਤੋਂ ਜਦੋਂ ਹੱਟੀਆਂ ਹੀ ਨਾ, ਕਹਿੰਦੀਆਂ ਹੀ ਗਈਆਂ ਕਿ ਛੱਡ

ਸੁਣੇ ਬਿਨਾਂ ਜਾਣ ਨਹੀਂ ਦੇਣਾ ਤਾਂ ਉਹ ਅਜੇਹਾ ਮੂੰਹ ਫੱਟ ਨਿਕਲਿਆ ਕਿ ਸਭ ਪਾਸੇ ਚੁੱਪ ਵਰਤਾ ਦਿਤੀ—

ਛੰਦ ਪਰਾਗਾ ਛੰਦ ਪਰਾਗਾ ਮੈਂ ਹਾਂ ਛੱਜੂ ਕੋਟਾਂ ਦਾ । '
ਮੈਂ ਮਰ ਜਾਣੈ ਏਹਨੇ ਉਧਲ ਜਾਣੈ
ਫਿੱਟੇ ਮੂੰਹ ਵਿਚੋਲੇ ਲੋਕਾਂ ਦਾ ।

ਜਿਥੇ ਹਾਣ ਨੂੰ ਹਾਣ ਮਿਲੇ ਹੁੰਦੇ ਹਨ. ਉਥੇ ਮਾਪਿਆਂ ਅਤੇ ਵਿਚੋਲਿਆਂ ਨੂੰ ਧੰਨਵਾਦੀ ਭਾਵਾਂ ਨਾਲ ਯਾਦ ਕੀਤਾ ਹੈ—

ਛੰਦ ਪਰਾਗੇ ਆਈਏ ਜਾਈਏ ਛੰਦ ਪਰਾਗੇ ਕੇਸਰ ।
ਸੱਸ ਤਾਂ ਮੇਰੀ ਪਾਰਬਤੀ ਸਹੁਰਾ ਮੇਰਾ ਪ੍ਰਮੇਸ਼ਰ ।

'ਲਉ ਨੀ ਇਹਦੇ ਤਾਂ ਛੰਦ ਬੜੇ ਰਵਾਂ ਨੇ ਕਿਤੇ ਭੋਰਾ ਨਹੀਂ ਉਕਿਆ, ਹੁਣ ਹੋਰ ਵੀ ਸੁਣਾਊਗਾ ?' ਅਗੋਂ ਪ੍ਰਾਹੁਣਾ ਜਿੰਨੇ ਕੁ ਸਿਖ ਸਿਖਾ ਕੇ ਆਇਆ ਹੁੰਦਾ ਹੈ ਉਨੇ ਕੁ ਛੰਦ ਸੁਨਾਉਣ ਲਈ ਪਹਿਲਾਂ ਹੀ ਬਹਾਨਾ ਭਾਲ ਰਿਹਾ ਹੁੰਦਾ ਹੈ—

ਛੰਦ ਪਰਾਗੇ ਆਈਏ ਜਾਈਏ ਛੰਦ ਪਰਾਗੇ ਡੋਲਣਾ,
ਬਾਪੂ ਜੀ ਨੇ ਆਖਿਆ ਸੀਗਾ ਬਹੁਤਾ ਨਾਹੀਂ ਬੋਲਣਾ ।

"ਹੱਛਾ ! ਇਹ ਤਾਂ ਬਾਪੂ ਦੇ ਬਚਨਾਂ ਤੇ ਚੱਲਣ ਵਾਲਾ ਕੁੜੇ" "ਵੇ ਦੇਖੀਂ ਕਿਤੇ ਏਵੇਂ ਜਿਵੇਂ ਸਾਧ ਦੇ ਬਚਨਾਂ ਤੇ ਈ ਨਾ ਰਹੀਂ ।" ਕੋਲ ਖੜ੍ਹੀ ਸਾਲੀ ਡੂੰਘੀ ਟਕੋਰ ਮਾਰ ਛੱਡਦੀ ਹੈ। ਪਰ ਪ੍ਰਾਹੁਣੇ ਕੋਲ ਹਾਲਾਂ ਹੋਰ ਜਵਾਬ ਜੁ ਹੁੰਦੇ ਹਨ—

ਛੰਦ ਪਰਾਗੇ ਆਈਏ ਜਾਈਏ ਛੰਦ ਪਰਾਗੇ ਆਲਾ,
ਅੱਕਲਾਂ ਵਾਲੀ ਸਾਲੀ ਮੇਰੀ ਸੋਹਣਾ ਮੇਰਾ ਸਾਲਾ ।

"ਕੇਹੜੀ ਸਾਲੀ ਦੀ ਗੱਲ ਐ ਵੇ ! ਅਸੀਂ ਹੋਰ ਸਭ ਬੇ ਅਕਲਾਂ ਹੀ ਖੜੀਆਂ ਹਾਂ ।" ਕੁੜੀਆਂ ਹੋਰ ਛੰਦ ਸੁਣਨ ਲਈ ਨਵਾਂ ਸੁਆਲ ਖੜ੍ਹਾ ਕਰ ਦਿੰਦੀਆਂ ਹਨ ਤੇ ਅਗੋਂ ਪਰਾਹੁਨਾ ਮਦਾਰੀ ਦੇ ਝੋਲੇ ਵਾਂਗ ਮਨ ਵਿਚ ਅਕਲ ਦੇ ਹੱਥ ਮਾਰ ਮਾਰ ਕੇ ਪਹਿਲਾਂ ਈ ਦੇਖ ਰਿਹਾ ਹੁੰਦਾ ਹੈ ਕਿ ਏਥੇ ਹੁਣ ਕਿਹੜਾ ਤਮਾਸ਼ਾ ਰਚਿਆ ਜਾਵੇ ਤੇ ਜਦੋਂ ਸਿਰ ਆਣ ਪੈਂਦੀ ਹੈ ਝਟ ਸੁਣਾ ਛੱਡਦਾ ਹੈ —

ਛੰਦ ਪਰਾਗੇ ਆਈਏ ਜਾਈਏ ਛੰਦ ਪਰਾਗੇ ਤੂੰਮਾਂ,
ਸੱਭੇ ਸਾਲੀਆਂ ਸੋਹਣੀਆਂ ਲੱਗੇ ਮੈਂ ਕੀਹਦਾ ਮੂੰਹ ਚੁੰਮਾਂ ।

"ਇਹਨੂੰ ਤਾਂ ਬੜਾ ਕੁਛ ਆਉਂਦੇ ਕੁੜੇ ! ਸਾਡੀ ਭੈਣ ਨੂੰ ਖ਼ੁਸ਼ ਰੱਖੇਂਗਾ ਕਿ ਸੜੀਆਂ ਭੁੱਜੀਆਂ ਹੀ ਸੁਣਾਉਂਦਾ ਰਿਹਾ ਕਰੇਂਗਾ ?" ਟੁਰਦੀ ਟੁਰਦੀ ਗੱਲ ਆਪਣੇ ਟਿਕਾਣੇ ਉਤੇ ਪਹੁੰਚ ਜਾਂਦੀ ਹੈ, ਜਿੱਥੇ ਪਰਾਹੁਣੇ ਨੇ ਇਹ ਕੁੜੀਆਂ ਦੀ ਅਦਾਲਤ ਵਿਚ ਇਕ ਹਲਫ਼ੀਆ ਬਿਆਨ ਦੇਣਾ ਹੁੰਦਾ ਹੈ। ਪਹਿਲਾਂ ਕੁਝ ਝਿਜਕ ਆਉਂਦੀ ਹੈ ਕਿ ਖ਼ਬਰੈ ਬਹੂ ਕਿਹੋ ਜਿਹੀ ਨਿਕਲੇ ਤੇ ਕਿਵੇਂ ਅਉਧ ਵਿਹਾਏ ? ਪਰ ਝਟ ਹੀ ਨਵੇਂ ਚਾਅ ਇਨ੍ਹਾਂ ਸੋਚਾਂ ਤੋਂ ਖਹਿੜਾ ਛੁਟਾ ਕੇ ਫ਼ੈਸਲੇ ਵਲ ਲੈ ਆਉਂਦੇ ਹਨ, ਜਿਨ੍ਹਾਂ ਅੰਦਰ ਭਵਿਖ ਵਿਚ ਕੁੜੀ ਨਾਲ ਚੰਗਾ ਵਰਤਾਉ ਕਰਨ ਦਾ ਯਕੀਨ ਹੁੰਦਾ ਹੈ—

ਛੰਦ ਪਰਾਗੇ ਆਈਏ ਜਾਈਏ, ਛੰਦ ਪਰਾਗੇ ਖੀਰਾ,  
ਧੀ ਤੁਹਾਡੀ ਏਕਣ ਰਖਸਾਂ ਜਿਉਂ ਮੁੰਦਰੀ ਵਿਚ ਹੀਰਾ।  
ਛੰਦ ਪਰਾਗੇ ਆਈਏ ਜਾਈਏ ਛੰਦ ਪਰਾਗੇ ਮਹਿਣਾ,  
ਬੇਟੀ ਨੂੰ ਸਮਝਾ ਦੇਣਾ ਜੀ, ਕਿ ਆਗਿਆ ਦੇ ਵਿਚ ਰਹਿਣਾ।

"ਬੱਸ ਕਰੋ ਨੀ ਫੇਰ ਕਿਤੇ ਪਰਾਉਣੇ ਨੇ ਕਿਧਰੇ ਚਲੇ ਜਾਣਾ ਹੈ। ਕਲ ਖ਼ੱਟ ਵੇਲੇ ਸੁਣ ਲਇਉ ਛੰਦ। ਉਤੋਂ ਅੱਧੀ ਰਾਤ ਹੋ ਚੱਲੀ ਐ।" ਕੁੜੀਆਂ ਦੇ ਝੁਰਮਟੜੇ ਵਿਚੋਂ ਸੱਸ ਜਾਂ ਸੱਸ ਜਿਹੀ, ਕਿਸੇ ਸਵਾਣੀ ਦੀ ਆਵਾਜ਼ ਆ ਕੇ ਇਸ ਰੰਗ ਵਿਚ ਭੰਗ ਕੀ ਪਾਉਂਦੀ ਹੈ, ਸਾਰਾ ਮੇਲ ਹੀ ਬਿੱਝੜ ਜਾਂਦਾ ਹੈ। ਪਰ ਇਸ ਆਸ ਤੇ ਕਿ ਕੱਲ ਫੇਰ ਦੇਖੀ ਜਾਊ ?

'ਲੈ ਅਸੀਂ ਕੀ ਕਹਿੰਦੀਆਂ ਹਾਂ, ਇਹਦੇ ਛੰਦ ਈ ਮੁੱਕਣ ਵਿਚ ਨਹੀਂ ਆਏ। ਅਸੀਂ ਆਖਿਆ ਜਿੰਨੇ ਵੱਧ ਸੁਣ ਲਵਾਂਗੇ ਪਰਾਹੁਣੇ ਨੂੰ ਆਰਾਮ ਰਹੇਗਾ, ਨਹੀਂ ਇਹੋ ਜਿਹੇ ਨਵੇਂ ਸਿਖਾਂਦਰੂਆਂ ਨੂੰ ਭੁੱਲਣ ਦੇ ਡਰ ਤੋਂ ਨੀਂਦ ਹੀ ਨਹੀਂ ਆਉਂਦੀ ਹੁੰਦੀ।' ਇਹ ਆਖ ਕੇ ਕੁੜੀਆਂ ਜਸ਼ਨ ਦੀ ਸਮਾਪਤੀ ਕਰ ਦਿੰਦੀਆਂ ਹਨ।

ਸੱਸ ਸਿਰ ਪਲੋਸ ਕੇ ਲੱਡੂ, ਖੋਪੇ ਦੇ ਗੁੱਟ ਤੇ ਕਈ ਹੋਰ ਚੀਜ਼ਾਂ ਸਿਰ ਉਤੋਂ ਦੀ ਵਾਰ ਕੇ 'ਜੀਊ ਆਇਆਂ ਨੂੰ' ਆਖ ਕੇ ਅਸੀਸਾਂ ਦਿੰਦੀ ਹੈ: 'ਰਾਜੀ ਬਾਜੀ ਰਹੇ ਮੇਰਾ ਪੁੱਤ ਜੁਆਨੀਆਂ ਮਾਣੇ। ਅਜ ਵਾਂਗੂੰ ਨਿੱਤ ਹੱਸਦਾ ਖੇਲ੍ਹਦਾ ਜਾਵੇ।' ਇਨ੍ਹਾਂ ਬਚਨਾਂ ਦੇ ਛਾਏ ਤਲੇ ਲਾੜਾ ਹੱਸਦਾ ਖੇਡਦਾ ਜੰਞ ਘਰ ਆ ਜਾਂਦਾ ਹੈ।

## ਵਰੀ ਜਾਂ ਬਰਾ-ਸੂਹੀ

ਵਰ ਵਲੋਂ ਲਾੜੀ ਨੂੰ ਸੂਹਾ ਵੇਸ ਭੇਜਣ ਤੋਂ ਬਰਾ-ਸੂਹੀ ਨਾਂ ਪਿਆ ਜਾਪਦਾ ਹੈ। ਫੇਰਿਆਂ ਜਾਂ ਲਾਂਵਾਂ ਤੇ ਪੌਣ ਲਈ ਕੁਝ ਕੁ ਗਹਿਣੇ ਕੱਪੜੇ ਪਹਿਲਾਂ ਸੁਹਾਗ ਪਟਾਰੀ ਦੇ ਰੂਪ ਵਿਚ ਭੇਜ ਦਿੱਤੇ ਜਾਂਦੇ ਹਨ। ਰਹਿੰਦੇ ਕੱਪੜੇ ਲੀੜੇ ਲਾੜੀ ਨੂੰ

ਅਗਲੇ ਦਿਨਾਂ ਵਿਚ ਕੰਮ ਆਉਣ ਦੇ ਖ਼ਿਆਲ ਨਾਲ ਸਤ, ਨੌ, ਗਿਆਰਾਂ ਤੇਰਾਂ, ਤਿਉਰਾਂ ਦੇ ਰੂਪ ਵਿਚ ਤਿਆਰ ਕੀਤੇ ਹੁੰਦੇ ਹਨ, ਬਰਾ-ਸੂਹੀ ਵੇਲੇ, ਟੋਕਰੀਆਂ ਵਿਚ ਸਜਾ ਫਬਾ ਕੇ ਵਾਜੇ ਗਾਜੇ ਨਾਲ ਵਿਆਹ ਵਾਲੇ ਘਰ ਢੋਏ ਜਾਂਦੇ ਹਨ। ਅਗੋਂ ਕੁੜੀ ਵਾਲੇ ਆਈਆਂ ਚੀਜ਼ਾਂ ਦਾ ਪੁਰ ਜੋਸ਼ ਸੁਆਗਤ ਤੇ ਸ਼ੋਭਾ ਕਰਾਉਣ ਲਈ ਗਲੀ ਮਹੱਲੇ ਦੀਆਂ ਕੁੜੀਆਂ ਤੇ ਸਵਾਣੀਆਂ ਨੂੰ ਸੱਦ ਲੈਂਦੇ ਹਨ। ਭਾਵੇਂ ਬਰਾ-ਸੂਹੀ ਦੇ ਕੱਪੜੇ ਕਿੰਨੇ ਹੀ ਨਵੇਂ ਹੋਣ ਤੇ ਉਨ੍ਹਾਂ ਉਤੇ ਸੁਨਹਿਰੀ ਰੁਪਹਿਰੀ ਗੋਟੇ ਦੀਆਂ ਕਿੰਨੀਆਂ ਅਛੋਹ ਝਲਕਾਂ ਵੱਜਣ ਸਿਲਮੇ ਸਤਾਰੇ ਵਾਲੇ ਕੱਪੜੇ ਕਿੰਨੀਆਂ ਹੀ ਨਿਗਾਹਾਂ ਆਪਣੇ ਵਲ ਖਿੱਚਣ, ਪਰ ਗੀਤ ਗਾਉਣ ਵਾਲੀਆਂ ਕੁੜੀਆਂ ਵਲੋਂ ਵਰੀ ਨੂੰ ਪੁਰਾਣੀ ਹੋਣ ਦੇ ਈ ਮੇਹਣੇ ਮਾਰੇ ਜਾਂਦੇ ਹਨ—

ਫੁਲ ਝੜੀ ਕੁੜੇ
ਪੁਰਾਣੀ ਲਿਆਂਦੀ ਵਰੀ ਕੁੜੇ
ਖੜਮੱਸ ਕੁੜੇ
ਪੁਰਾਣਾ ਲਿਆਂਦਾ ਹੱਸ ਕੁੜੇ

ਪੁਰਾਣੀ ਵਰੀ ਦੀ ਇੰਨੀ ਲੱਜਾ ਮਹਿਸੂਸ ਕਰਦੀਆਂ ਹਨ ਕਿ ਸੁਣਨ ਵਾਲਿਆਂ ਨੂੰ ਸ਼ਰਮਾਂ ਆਉਣ ਲੱਗ ਜਾਂਦੀਆਂ ਹਨ—

ਭਾਵੇਂ ਅਗਲੇ ਕਿੰਨੇ ਹੀ ਨਵੇਂ ਨਕੋਰ ਕੱਪੜੇ ਕਿਉਂ ਨਾਂ ਲੈ ਕੇ ਆਏ ਹੋਣ ਫਿਰ ਵੀ ਵਰੀ ਪੁਰਾਣੀ ਤੇ ਅਧੂਰੀ ਲਿਆਏ ਦੇ ਤਾਹਨੇ ਵ੍ਰਾ ਮੰਡਲ ਵਿਚ ਘੁਮਾਟੀਆਂ ਖਾਂਦੇ ਰਹਿੰਦੇ ਹਨ।

ਮੈਂ ਲਾਜ ਮੋਈ ਮੈਂ ਲਾਜ ਮੋਈ,
ਇਹ ਵਰੀ ਪੁਰਾਣੀ ਲਿਆਏ ਮੈਂ ਲਾਜ ਮੋਈ
ਮੈਂ ਲਾਜ ਮੋਈ ਮੈਂ ਲਾਜ ਮੋਈ
ਇਹ ਕੀ ਕੀ ਵਸਤ ਲਿਆਏ
ਮੈਂ ਲਾਜ ਮੋਈ ਮੈਂ ਲਾਜ ਮੋਈ
ਇਹ ਬੁੱਢੜੇ ਕਾਹਨੂੰ ਆਏ,
ਮੈਂ ਲਾਜ ਮੋਈ ਮੈਂ ਲਾਜ ਮੋਈ
ਇਹ ਗੱਭਰੂ ਕਿਉਂ ਨਾ ਲਿਆਏ
ਮੈਂ ਲਾਜ ਮੋਈ ਮੈਂ ਲਾਜ ਮੋਈ
ਇਹ ਸਾਰੇ ਆਂਡਲ ਆਏ।

ਅਜਿਹੇ ਗੀਤਾਂ ਨਾਲ ਇਕ ਵਾਰ ਤੇ ਮਾਮਿਆਂ ਦੀ ਸਭ ਕੀਤੀ-ਕੱਤਰੀ ਉਤੇ ਪਾਣੀ ਫੇਰ ਦਿੱਤਾ ਜਾਂਦਾ ਹੈ। ਬਰੀ-ਸੂਹੀ ਵਿਚ ਸਹੁਰਿਆਂ ਵਲੋਂ ਘੱਟ ਘੱਟ ਪੰਜ ਘੱਗਰੇ ਦੇ ਅਤੇ ਏਨੇ ਕੁ ਹੀ ਕੁੜਤੀ ਲੀੜੇ ਦੇ ਤਿਉਰ, ਜਿਨ੍ਹਾਂ ਵਿਚ ਸੁੱਥਣ ਸ਼ਾਮਲ ਹੁੰਦੀ ਹੈ, ਜੋੜੇ ਜਾਂਦੇ ਹਨ। ਪਠਾ-ਮੁੰਦੀ ਤੇ ਸੁਹਾਗ-ਪਟਾਰੀ ਦੀਆਂ ਸਭ ਚੀਜ਼ਾਂ ਰਲਾ ਮਿਲਾ ਕੇ ਦਿਖਾਵੇ ਲਈ ਰੱਖ ਦਿੱਤੀਆਂ ਜਾਂਦੀਆਂ ਹਨ, ਜਿਨ੍ਹਾਂ ਵਿਚ ਅਗੇ ਦਿੱਤੀਆਂ ਟੂਮਾਂ ਤੇ ਸ਼ਿੰਗਾਰ ਦੀਆਂ ਚੀਜ਼ਾਂ ਦਿਖਾਉਣੀਆਂ ਜ਼ਰੂਰੀ ਹੁੰਦੀਆਂ ਹਨ। ਸੱਗੀ ਫੁੱਲ, ਚਾਂਦੀ ਜਾਂ ਸੋਨੇ ਦੀ ਬਘਿਆੜੀ, ਡੋਰੀ ਤੇ ਪਰਾਂਦਾ ਘੜੀ ਚੂੜੀ ਤੇ ਹੱਸ-ਬੰਦ ਕੰਨਾਂ ਨੂੰ ੭-੯ ਜਾਂ ਗਿਆਰਾਂ ਡੰਡੀਆਂ, ਵਾਲੇ ਤੇ ਮੁਰਕੀਆਂ ਬੂਜਲੀਆਂ, ਪੈਰਾਂ ਨੂੰ ਪੰਜੇਬਾਂ ਪਟੜੀਆਂ ਤੇ ਬਾਂਕਾਂ। ਨੱਕ ਵਾਸਤੇ ਤੀਲੀ, ਮੱਛਲੀ, ਲੌਂਗ। ਪੱਠਾ ਮੁੰਦੀ ਵਾਲੇ ਤਿਉਰ ਵਿਚ ਆਈ ਕੰਘੀ ਤੇ ਡੰਡੀਆ ਸਭ ਹਰੇ ਤੇ ਲਾਲ ਕਾਗਜ਼ਾਂ ਉਤੇ ਥਾਂ ਥਾਂ ਸਜਾ ਕੇ ਥਾਲੀਆ ਵਿਚ ਰੱਖ ਦਿੱਤੀਆਂ ਜਾਂਦੀਆਂ ਹਨ। ਇਉਂ ਬਰੀ-ਸੂਹੀ ਦੀ ਰਸਮ ਸੁਹਾਵਣੇ ਗੀਤਾਂ ਵਿਚ, ਕਿ 'ਘਰ ਕਿੰਨੀ ਗੁਣੀ ਵਸਦੇ ਹਨ' ਦੀਆਂ ਰਮਜ਼ਾਂ ਮਾਰਦੀ ਸੁਨਿਹਚੀ ਜੜਤਾਂ ਨਾਲ ਝਿਲ-ਮਿਲਾਂਦੀ ਨਿਭਾਈ ਜਾਂਦੀ ਹੈ—

ਵੇ ਵਧਾਇਆਂ ਸੱਜਣਾਂ ਸੁਹਾਵਿਆ ਸੱਜਣਾਂ
ਏਹ ਘਰ ਕਿੰਨੀ ਗੁਣੀ ਬਣਦੇ।
ਇਹ ਘਰ ਲਿੱਪੀਆਂ ਪੋਚਿਆਂ ਕੁੰਗੂਏ ਛਿੜਕਿਆਂ
ਏਹ ਘਰ ਏਹਨੀਂ ਗੁਣੀਂ ਬਣਦੇ।
ਜੰਮਣ ਪੁੱਤ ਸਪੁਤੜੇ ਆਵਣ ਨੂੰਹਾਂ ਸੁਹਾਗਣਾਂ,
ਏਹ ਘਰ ਏਹਨੀਂ ਗੁਣੀਂ ਬਣਦੇ।
ਜੰਮਣ ਧੀਆਂ ਸੁੰਜੁਦੀਆਂ ਆਵਣ ਛੈਲ ਜੁਆਈ,
ਏਹ ਘਰ ਏਹਨੀਂ ਗੁਣੀਂ ਬਣਦੇ।

## ਜੰਞ ਬੰਨ੍ਹਣੀ ਤੇ ਛੁਡਾਉਣੀ

ਕਬਿੱਤਾਂ ਤੇ ਛੰਦਾਂ ਦੇ ਵਾਕ-ਸੂਤਰਾਂ ਰਾਹੀਂ ਜੰਞ ਦਾ ਬੰਨ੍ਹਿਆ ਤੇ ਛੁਡਾਇਆ ਜਾਣਾ ਪੇਂਡੂ ਕਵਿੱਤ੍ਰੀਆਂ ਤੇ ਕਵਿਤਿਆਂ ਦੀਆਂ ਚੁੰਝਾਂ ਦੇ ਭੇੜ ਦਾ ਅਜੇਹਾ ਅਦਭੁਤ ਨਜ਼ਾਰਾ ਹੁੰਦਾ ਹੈ ਕਿ ਤਿੱਤਰਾਂ ਤੇ ਕੁੱਕੜਾਂ ਦੀਆਂ ਪਿੜ-ਬੱਝਵੀਆਂ ਲੜਾਈਆਂ ਫਿੱਕੀਆਂ ਪੈ ਜਾਂਦੀਆਂ ਹਨ।

ਜੰਞ ਦੀ ਵਿਚਕਾਰਲੀ ਸ਼ਾਮ ਦੀ 'ਖੱਟੀ ਰੋਟੀ' ਦੀ ਇਨ੍ਹਾਂ ਸੁਆਦਲੀਆਂ ਯਾਦਾਂ

ਕਾਰਨ ਅਤਿਅੰਤ ਉਤਕੰਠਤਾ ਨਾਲ ਉਡੀਕ ਕੀਤੀ ਜਾਂਦੀ ਹੈ। ਇਸ ਰੋਟੀ ਨੂੰ ਖੱਟੀ ਇਸ ਕਰਕੇ ਵੀ ਕਿਹਾ ਜਾਂਦਾ ਹੈ ਕਿ ਇਸ ਵਿਚ ਖਾਣ ਲਈ ਚਟ-ਪੱਟੀਆਂ ਖੱਟੀਆਂ ਚੀਜ਼ਾਂ, ਚਟਨੀ ਤੇ ਦਹੀਂ-ਭਿਜੀਆਂ ਪਕੌੜੀਆਂ ਦੀ ਬੂੰਦੀ ਬਣਾਈ ਗਈ ਹੁੰਦੀ ਹੈ, ਜਿਸ ਬਾਰੇ ਕੁੜੀਆਂ ਗੀਤਾਂ ਵਿਚ ਆਖ ਰਹੀਆਂ ਹੁੰਦੀਆਂ ਹਨ :

ਬਾਪੂ ਓਏ ! ਬੂੰਦੀ ਆਈ ਐ,
ਚੁੱਪ ਕਰ ਸਾਲਿਆ ਮਸਾ ਥਿਆਈ ਐ ।

ਪਰ ਇਹ ਰੋਟੀ ਵਿਆਹ ਦੇ ਮਿੱਠੇ ਰਿਸ਼ਤੇ ਵਿਚ, ਕਈ ਤਰ੍ਹਾਂ ਦੇ ਖਟ-ਮਿੱਠੇ ਰਸਾਂ ਨੂੰ ਸੰਮਿਲਤ ਕਰਨ ਦਾ ਵੀ ਤਾਂ ਇਕ ਮੌਕਿਆ ਹੁੰਦੀ ਹੈ ਜਿਸ ਕਰ ਕੇ ਖੱਟੀ, ਪਰ ਹਰ ਤਰ੍ਹਾਂ ਸੁਆਦਲੀ ਰੋਟੀ ਬਣ ਜਾਂਦੀ ਹੈ।

ਕੁੜੀਆਂ ਦੀ ਇਕ ਢਾਣੀ ਵਿਚੋਂ ਕੋਈ ਮਨਚਲੀ ਅੱਗੇ ਵੱਧ ਕੇ—ਤਰਖਾਣਾਂ ਤੋਂ ਇਸ ਮੌਕੇ ਲਈ ਉਚੇਚੇ ਤੌਰ ਤੇ ਬਣਵਾਏ ਹਲ-ਪੰਜਾਲੀ ਜਾਂ ਊਠਾਂ ਦਿਆਂ ਲੇਡਿਆਂ ਨੂੰ ਰੰਗ ਕੇ ਬਣਾਈ ਮਾਲਾ, ਮੁੰਡੇ ਦੇ ਪਿਉ ਦੇ ਗਲ ਵਿਚ ਜਾ ਪਾਉਂਦੀ ਹੈ। ਅੱਖ ਦੇ ਫੋਰ ਵਿਚ ਜਿਉਂ ਹੀ ਇਹ ਤਮਾਸ਼ਾ ਖੇਡਿਆ ਜਾਂਦਾ ਹੈ, ਜਾਂਞੀਆਂ ਵਿਚ ਖਿੜ-ਖਿੱਲੀ ਮਚ ਉਠਦੀ ਹੈ, ਓਧਰ ਕੁੜੀਆਂ ਦਾ ਝੁੰਡ ਕੋਠੇ ਦੇ ਬਨੇਰੇ ਪੋਲੇ ਕਰ ਦਿੰਦਾ ਹੈ। ਲੱਕੜ ਦੇ ਮੋਟੇ ਸੋਟੇ ਨਾਲ ਬੰਨ੍ਹੇ ਹੋਏ ਘੁੰਗਰੂਆਂ ਨੂੰ ਬਨੇਰੇ ਨਾਲ ਮਾਰ ਮਾਰ ਕੇ ਘੁੰਗਰੂਆਂ ਦੀ ਪੈਂਦੀ ਛਣਕਾਰ ਵਿਚ, ਖੇਢੇ ਵਾਲਿਆਂ ਦੇ ਲੀਰਾਂ ਬੁਧੂ ਜਿਹੀ ਇਕ ਗੁੱਡੀ ਅੱਗੇ ਕਰ ਕੇ ਗਾਉਂਦੀਆਂ ਹਨ—

ਅੱਧਾ ਮੰਡਾ ਡੂਢ ਜਲੇਬੀ ਦੇ ਦਿਉ ਸਾਡੀ ਰੱਜੀ ਨੂੰ।
ਰੱਜੀ ਨੂੰ ਵਈ ਰੱਜੀ ਨੂੰ, ਦੇ ਦਿਉ ਸਾਡੀ ਰੱਜੀ ਨੂੰ।

ਸ਼ਰਾਬ ਦੀ ਖਾਲੀ ਬੋਤਲ ਵਿਚ, ਰੰਗਦਾਰ ਪਾਣੀ ਪਾ ਕੇ— ਜਿਸ ਤੋਂ ਉਹ ਸ਼ਰਾਬ ਹੀ ਲੱਗੇ— ਇਕ ਕੁੜੀ ਆਪਣੀਆਂ ਲੰਮੀਆਂ ਬਾਹਵਾਂ ਫੜ ਕੇ ਲੁਟਕ ਲੁਟਕ ਕੇ ਗਾਉਂਦੀ ਘੁੰਮਾਂਉਂਦੀ ਹੋਈ ਗੀਤ ਦਾ ਪਹਿਲਾ ਟੱਪਾ ਆਖਦੀ ਰਹਿੰਦੀ ਹੈ, ਦੂਜੀਆਂ ਉਸ ਨਾਲ ਜੁੜਦੀਆਂ ਤਕਾਂ ਗਾਉਂਦੀਆਂ ਜਾਂਦੀਆਂ ਹਨ—

ਨੀ ਤੂੰ ਬੋਲ ਬਸੰਤਰੀਏ,
ਨੀ ਕੁੰਡਾ ਖੋਲ੍ਹ ਬਸੰਤਰੀਏ।
ਦੇਖੋ ਲਾੜੇ ਦੀਆਂ ਚਤਰਾਈਆਂ,
ਬੇਬੇ ਵੇਚ ਜਾਗਟਾਂ ਪਾਈਆਂ।

ਤੱਕੀਏ ਬਹਿ ਬਹਿ ਕਰਦਾ ਚਤੁਰਾਈਆਂ,
ਚਲਦੀਆਂ ਨਹਿਰਾਂ ਬੰਦ ਕਰਾਈਆਂ,
ਕਿ ਬਾਬੂ ਰੇਲ ਮੇਂ ਬੱਲੇ।
ਫਰੰਗੀ ਯੱਕੇ ਮੇਂ ਥੱਲੇ,
ਨੀ ਤੂੰ ਬੋਲ ਬਸੰਤਰੀਏ,
ਨੀ ਕੁੰਡਾ ਖੋਲ੍ਹ ਬਸੰਤਰੀਏ।

ਹਾਸੇ ਦਾ ਇੰਨਾ ਕੁ ਨਾਟਕ ਖੇਡਦਿਆਂ ਕਰਦਿਆਂ ਨੂੰ ਪਰੀਹੇ ਜੰਞ ਨੂੰ ਰੋਟੀ ਪਰੋਸ ਦਿੰਦੇ ਹਨ। ਜੰਞ ਹਾਣੀਆਂ ਦੀਆਂ ਕਈ ਢਾਣੀਆਂ ਵਿਚ ਵੰਡੀਜ ਕੇ ਇਕੱਠਿਆਂ ਬੈਠ, ਇਕੋ ਥਾਲੀ ਜਾਂ ਪਰਾਤ ਵਿਚ ਰਲ ਕੇ ਰੋਟੀ ਖਾਣ ਨੂੰ ਆਪਣੀ ਦੋਸਤੀ ਤੇ ਸਾਂਝ ਦਾ ਰੋਹਬ ਪਾਊ ਪ੍ਰਗਟਾਵਾ ਸਮਝਦੇ ਹਨ। ਕਈ ਹਾੜ੍ਹ-ਸ਼ੁਕੀਨ ਆਪਣੀਆਂ ਤਿੱਖੀਆਂ ਕੀਤੀਆਂ ਸੇਲ੍ਹੀਆਂ ਦੇ ਅੱਖ-ਮਟੱਕੇ ਲਾਉਣ ਵਿਚ ਰੋਟੀ ਖਾਣੀ ਭੁੱਲ ਜਾਂਦੇ ਹਨ—ਪਰਾਤਾਂ ਥਾਲੀਆਂ ਉੱਤੇ ਇਹ ਢਾਣੀਆਂ ਸਿਰ ਜੋੜ ਕੇ ਬੈਠੀਆਂ ਹੀ ਹੁੰਦੀਆਂ ਹਨ, ਕਿ ਪਰੀਹਿਆਂ ਦੇ 'ਹਰੀ ਹਰ ਕਰੋ।' ਕਹਿਣ ਤੋਂ ਪਹਿਲਾਂ ਹੀ ਸੁਰ ਹੋਏ ਗਲਿਆਂ ਵਿਚੋਂ ਕਬੂਤਰਾਂ ਦੀ ਡਾਰ ਵਾਂਗ ਗੁਟਕਦੀ ਇਕ ਸੁਰ ਉਤਰਦੀ ਉਤਰਦੀ ਕੰਨਾਂ ਵਿਚ ਗੁਣ-ਗੁਣਾਉਣ ਲੱਗ ਜਾਂਦੀ ਹੈ—

ਲੈ ਕੇ ਨਾਮ ਗੋਪਾਲ ਦਾ ਬੰਨ੍ਹਾਂ ਜੰਞ ਮੈਂ ਆਪ।
ਖੋਲ੍ਹੇ ਬਿਨਾਂ ਜੇ ਖਾਓਗੇ ਖਾਣਾ ਦੇਊ ਸਰਾਪ।
ਪਿੱਪਲਾਂ ਦੇ ਪੱਤ ਬੰਨ੍ਹਾਂ ਜਾਂਞੀਆਂ ਦੇ ਹੱਥ ਬੰਨ੍ਹਾਂ,
ਬੰਨ੍ਹਾਂ ਸਾਰੀ ਜੰਞ ਜੀ।

ਹੁਣ ਕਿਉਂ ਨਹੀਂ ਬੋਲਦੇ ਕਿਉਂ ਹੋ ਗਏ ਬੰਦ ਜੀ।
ਕਿੱਕਰਾਂ ਦੇ ਟਾਹਣੇ ਬੰਨ੍ਹਾਂ ਜਾਂਞੀਆਂ ਦੇ ਖਾਣੇ ਬੰਨ੍ਹਾਂ,
ਬੰਨ੍ਹਾਂ ਸਾਰੀ ਜੰਞ ਜੀ।

ਹੁਣ ਕਿਉਂ ਨਹੀਂ ਬੋਲਦੇ ਕਿਉਂ ਹੋ ਗਏ ਬੰਦ ਜੀ।
ਗਲੀਆਂ ਦਾ ਮੈਂ ਕੂੜਾ ਬੰਨ੍ਹਾਂ ਜਾਨੀਆਂ ਦਾ ਮੈਂ ਜੂੜਾ ਬੰਨ੍ਹਾਂ,
ਬੰਨ੍ਹਾਂ ਸਾਰੀ ਜੰਞ ਜੀ।
ਹੁਣ ਕਿਉਂ ਨਹੀਂ ਬੋਲਦੇ ਕਿਉਂ ਹੋ ਗਏ ਬੰਦ ਜੀ।
ਦੀਵੇ ਦੀ ਮੈਂ ਲਾਟ ਬੰਨ੍ਹਾਂ ਜਾਂਞੀਆਂ ਦੀ ਜਾਤ ਬੰਨ੍ਹਾਂ,
ਬੰਨ੍ਹਾਂ ਸਾਰੀ ਜੰਞ ਜੀ।

ਹੁਣ ਕਿਉਂ ਨਹੀਂ ਬੋਲਦੇ ਕਿਉਂ ਹੋ ਗਏ ਓ ਬੰਦ ਜੀ।
ਬੰਨ੍ਹ ਦਿਤੇ ਸੱਜਣੋਂ ਬੰਨ੍ਹ ਦਿਤੇ ਪੱਕੇ ਰੱਸੇ ਦੇ ਨਾਲ।
ਅੱਜ ਦੇ ਬੰਨ੍ਹੇ ਨਾ ਛੁਟੋਂ ਭਾਵੇਂ ਦੇ ਜਾਉ ਭੈਣ ਦਾ ਸਾਕ।

ਇਸ ਤਰ੍ਹਾਂ ਆਪਣੀ ਕਿਸਮ ਦੇ ਛੰਦਾਂ ਤੇ ਤੁਕ ਬੰਦੀਆਂ ਵਾਲੇ ਗੀਤਾਂ ਦੇ ਬੰਦਾਂ ਨਾਲ ਦੋ ਚਾਰ ਮਿੰਟਾਂ ਵਿਚ ਜੰਞ ਬੰਨ੍ਹ ਦਿਤੀ ਜਾਂਦੀ ਹੈ। ਜੰਞ ਕੀ ਬੰਨ੍ਹੀਂ ਜਾਂਦੀ ਹੈ, ਮਾਨੋ ਰੋਟੀ ਤੇ ਪਕਵਾਨਾਂ ਅਤੇ ਜਾਂਞੀਆਂ ਵਿਚਕਾਰ ਇਕ ਰਾਮ ਕਾਰ ਖਿੱਚ ਦਿਤੀ ਜਾਂਦੀ ਹੈ। ਜਿਸ ਨੂੰ ਹਲ ਕੀਤੇ ਬਿਨਾਂ ਰੋਟੀ ਪਾਣੀ ਨੂੰ ਹੱਥ ਲਾਉਣਾਂ ਜਿਵੇਂ ਜ਼ਹਿਰ ਦਾ ਪਿਆਲਾ ਪੀਣਾ ਹੁੰਦਾ ਹੈ। ਸਭ ਜਾਨੀ ਹੱਥਾਂ ਉਤੇ ਹੱਥ ਧਰ ਕੇ ਇਸ ਉਡੀਕ ਵਿਚ ਬੈਠ ਜਾਂਦੇ ਹਨ ਕਿ ਜੰਞ ਵਿਚੋਂ ਕੋਈ ਬਚਨ ਦਾ ਬਲੀ ਸੂਰਮਾ ਉਠੇ ਤੇ ਬੰਨ੍ਹੀ ਜੰਞ ਛੁਡਾਏ! ਇਤਨੇ ਨੂੰ ਜੰਞ ਵਿਚੋਂ ਕੋਈ ਚਤਰ ਸੁਜਾਨ ਉਠਦਾ ਹੈ। ਆਪਣੀ ਥਾਲੀ ਵਿਚ ਸਾਰੇ ਪਕਵਾਨ ਜੋ ਪਰੋਸੇ ਹੁੰਦੇ ਹਨ ਪਾ ਕੇ ਉਤੋਂ ਰੇਸ਼ਮੀ ਰੁਮਾਲ ਨਾਲ ਢੱਕ ਕੇ ਇਨ੍ਹਾਂ ਖਾਣਿਆਂ ਦੀ ਆਰਤੀ ਉਤਾਰਨੀ ਤੇ ਜੰਞ ਖੋਲ੍ਹਣੀ ਅਰੰਭ ਦਿੰਦਾ ਹੈ—

ਈਸ਼ਵਰ ਰਿਦੇ ਧਿਆ ਕੇ ਗੰਗਾ-ਜਲੀ ਉਠਾਏ।
ਬੱਧੀ ਖੋਲ੍ਹਾਂ ਜੰਞ ਮੈਂ ਆਦਿ ਗਣੇਸ਼ ਮਨਾਇ।
ਖੁਲ੍ਹ ਗਏ ਜਾਂਞੀ ਬੈਠੜੇ ਖੁਲ੍ਹ ਗਿਆ ਸਕਲ ਸਰੀਰ।
ਖੁਲ੍ਹ ਗਈਆਂ ਸਭ ਥਾਲੀਆਂ ਖੁਲ੍ਹ ਗਿਆ ਜੋ ਨੀਰ।
ਛੁਟੇ ਪ੍ਰਸ਼ਾਦ ਅਤੇ ਥਾਲ ਥਾਲੀਆਂ।
ਬੰਨ੍ਹ ਦੇਵਾਂ ਨਾਰਾਂ ਗੋਰੀਆਂ ਤੇ ਕਾਲੀਆਂ।
ਛੁੱਟ ਗਏ ਲੱਡੂ ਮਠਿਆਈ ਕੁਲ ਨੀ,
ਬੰਨ੍ਹਾਂ ਤੇਰਾ ਰੂਪ ਜੋ ਪਰੀ ਦੇ ਤੁਲ ਨੀ।
ਸੁਣ ਲੈ ਤੂੰ ਗੋਰੀਏ ਲਗਾ ਕੇ ਕੰਨ ਨੀ,
ਛੁੱਟ ਗਈ ਜੰਞ ਤੈਨੂੰ ਦੇਵਾਂ ਬੰਨ੍ਹ ਨੀ।
ਆਲੂ ਤੇ ਕਚਾਲੂ ਛੁਟੀ ਕਲਾਕੰਦ ਨੀ,
ਬੰਨ੍ਹ ਦਿੱਤੇ ਮੇਲਣਾਂ ਦੇ ਪਰੀ ਬੰਦ ਨੀ।

ਦੋਹਰਾ—

ਬਰਫੀ ਪੇੜਾ ਅੰਮ੍ਰਿਤੀ ਖੁਲ੍ਹੇ ਚੋਲ ਕੜਾਹ।
ਪੂਰੀ ਭਾਜੀ ਖੁਲ੍ਹ ਗਈ ਖੁਲ੍ਹਾ ਜਰਦ-ਪੁਲਾ।

ਰੋਟੀ ਖਾਓ ਪ੍ਰੇਮ ਸੇ ਖੁਲ੍ਹੇ ਅਸੀਂ ਤਮਾਮ।
ਸੱਚੇ ਈਸ਼ਵਰ ਸਾਡੜੇ ਆਣ ਸਵਾਰੇ ਕਾਮ।

ਜੇ ਉਸ ਨੇ ਕਿਸ਼ਰ ਚੰਦ ਬਦੋਵਾਲੀਏ, ਜੀਵਾ ਸਿੰਘ ਛਹਾਣਕਿਆਂ ਵਾਲੇ ਤੇ ਭਗਵਾਨ ਸਿੰਘ ਮਰਾੜ ਵਾਲੇ ਦੀਆਂ ਪੱਤਲਾਂ ਯਾਦ ਨਾ ਕੀਤੀਆਂ ਹੋਣ ਤਾਂ ਉਹ ਆਪਣੇ ਬਣਾਏ ਦੋਹਰੇ ਤੇ ਜਟ-ਢੰਗੇ ਸੁਣਾ ਕੇ ਜੰਢ ਖੋਲ੍ਹ ਦਿੰਦਾ ਹੈ। ਜੰਢ ਖੋਲ੍ਹਣ ਦੇ ਨਾਲ ਨਾਲ ਇਸ ਕਵਿਤੇ ਨੇ ਕੁੜੀਆਂ ਤੇ ਉਨ੍ਹਾਂ ਦੇ ਹਾਰ-ਸ਼ਿੰਗਾਰ ਬੰਨ੍ਹਣੇ ਅਰੰਭੇ ਹੀ ਹੁੰਦੇ ਹਨ ਕਿ ਝੱਟ ਪਿੰਡ ਦੀ ਪੰਚਾਇਤ ਵਿਚੋਂ ਕੋਈ ਇਕ ਉਠ ਕੇ— ਕਿ ਪਿੰਡ ਦੀਆਂ ਕੁੜੀਆਂ ਬਾਰੇ ਇਹ ਬਕਵਾਸ ਕਿਵੇਂ ਸੁਣਿਆ ਜਾ ਸਕਦਾ ਹੈ— 'ਬਸ ਜੀ ਜੰਢ ਖੁਲ੍ਹ ਗਈ! ਇਕ ਰਸਮ ਹੀ ਕਰਨੀ ਹੁੰਦੀ ਹੈ, ਬਹਿ ਜਾਉ।' ਆਖਦਾ ਜ਼ੋਰ ਨਾਲ ਬਾਹਵਾਂ ਤੋਂ ਦਬਾ ਕੇ ਬਿਠਾ ਦਿੰਦਾ ਹੈ। ਸ਼ਰਮ ਦਾ ਮਾਰਿਆ ਜੰਢ ਖੋਲ੍ਹਣ ਵਾਲਾ ਜਿਉਂ ਹੀ ਬੈਠਣ ਲਈ ਗੋਡਾ ਨੀਵਾਂ ਕਰਦਾ ਹੈ ਝੱਟ ਕੁੜੀਆਂ ਵਿਚੋਂ ਅਵਾਜ਼ੇ ਆਉਣੇ ਸ਼ੁਰੂ ਹੋ ਜਾਂਦੇ ਹਨ—'ਭਾਈ ਜੀ ਨੂੰ ਜਿਹੜੀ ਆਉਂਦੀ ਸੀ ਸੁਣਾ ਦਿੱਤੀ ਹੋਰ ਏਹਨੂੰ ਕੇਹੜੇ ਕਬਿੱਤ ਆਉਂਦੇ ਹਨ।' ਜਾਂਞੀ ਆਖ ਰਹੇ ਹੁੰਦੇ: 'ਅਸੀਂ ਨੀ ਜੀ ਬੰਨ੍ਹੀ ਰੋਟੀ ਖਾਣੀ, ਪਈਆਂ ਕੁੜੀਆਂ ਫਿਰ ਤਾਹਨੇ ਦੇਣਗੀਆਂ। ਹੁਣ ਸਾਰੀ ਪੱਤਲ ਸੁਣ ਕੇ ਈ ਰੋਟੀ ਨੂੰ ਹੱਥ ਲਾਵਾਂਗੇ।'

'ਕਰੋਂ ਵੀ ਨਾ ਹਰੀ ਹਰ! ਜਦੋਂ ਪੰਚਾਇਤ ਆਖਦੀ ਹੈ ਜੰਢ ਖੁਲ੍ਹ ਗਈ, ਹੋਰ ਹੁਣ ਦੱਸੋ ਕੇਹੜਾ ਪੈਰੀ ਪੈਂਖੜ ਪਿਆ ਹੋਇਆ ਹੈ।' ਇਕ ਅੱਧਾ ਅੜਬ ਜਿਹਾ ਜੰਢ ਨੂੰ ਆਖ ਵੇਖ ਕੇ ਰੋਟੀ ਖਾਣ ਲਾ ਦਿੰਦਾ ਹੈ। ਮੁੰਡੇ ਦਾ ਬਾਪ ਪਹਿਲੀ ਪੱਤਲ ਉਤੇ ਰੁਪਈਆ ਧਰ ਕੇ ਪਹਿਲਾਂ ਵਿਆਹੀ ਕੁੜੀ, ਜਾਣੀ ਆਪਣੀ ਨੂੰਹ ਨੂੰ ਕਿ, ਉਹ ਹੁਣ ਸਾਡੀ ਰੋਟੀ ਖਾਏਗੀ — ਪੱਤਲ ਭੇਜਦਾ ਹੈ। ਰਥਵਾਨ ਤੇ ਗਾਡੀਏ ਅਤੇ ਗੱਡੇ ਵਾਲੇ ਨੂੰ ਪੱਤਲਾਂ ਵੱਖਰੀਆਂ ਦਿੱਤੀਆਂ ਜਾਂਦੀਆਂ ਹਨ। ਇਹ ਰਸਮਾਂ ਕਰਕੇ ਜਿਉਂ ਹੀ ਲੱਡੂ ਮੂੰਹ ਵਿਚ ਪੌਂਦੇ ਹਨ ਨਾਲੋ ਨਾਲ ਕੰਨਾਂ ਵਿਚ ਬੋਲ ਪੈਣ ਲੱਗ ਜਾਂਦੇ ਹਨ—

ਤੈਨੂੰ ਜੰਢ ਛਡਾਉਣੀ ਨਾ ਆਈ ਕੱਚਾ ਹੋ ਕੇ ਬੈਠ ਗਿਆ।
ਤੈਨੂੰ ਜੰਢ ਛੁਡਾਉਣੀ ਨਾ ਆਈ ਬੱਧੀ ਰੋਟੀ ਖਾ ਵੀ ਗਿਆ।
ਜੇ ਲਾੜਿਆ ਤੇਰਾ ਹੋਵੇ ਕਬੀਲਾ ਬੱਧੀ ਜੰਢ ਛੁਡਾਵੇ।
ਜੰਢ ਕੌਣ ਛੁਡਾਵੇ।

ਜੇ ਲਾੜਿਆ ਤੇਰਾ ਹੋਵੇ ਬਾਪੂ ਬੱਧੀ ਜੰਞ ਛੁਡਾਵੇ ।
ਜੰਞ ਕੌਣ ਛੁਡਾਵੇ ।

ਏਸੇ ਹੀ ਮਜ਼ਮੂਨ ਨੂੰ ਅੱਗੇ ਚੱਲਕੇ ਹੋਰ ਲੈਅ ਵਿਚ ਗਾਉਂਦੀਆਂ ਹਨ—

ਜਾਂਞੀ ਬੜੇ ਜੀ ਠੇਠਾਂ ਦੇ ਠੇਠ, ਭੈਣਾਂ ਦੇ ਜੇਠ
ਬੱਧੀ ਰੋਟੀ ਖਾ ਨੀਂ ਗਏ ।

ਇਸ ਤਰ੍ਹਾਂ ਵੱਖੋ ਵੱਖਰੀਆਂ ਕੋਮਲ ਰਿਸ਼ਤੇਦਾਰੀਆਂ ਨੂੰ ਬਾਣੀ ਦੇ ਬਾਣਾਂ ਨਾਲ ਵਿੰਨ੍ਹ ਵਿੰਨ੍ਹ ਕੇ ਪਰੁੰਨ ਦਿੱਤਾ ਜਾਂਦਾ ਹੈ। ਰੋਟੀ ਖਾਂਦੇ ਜਾਂਞੀ ਕੁਝ ਮਿੱਠੀਆਂ ਘੂਰੀਆਂ ਵੱਟਦੇ ਕੁਝ ਆਪਣੇ ਇਸ਼ਕ ਦੇ ਭੋਖੜੇ ਦਾ ਪ੍ਰਗਟਾਵਾ ਕਰਦੇ ਅੱਖਾਂ ਟੱਡ ਟੱਡ ਕੁੜੀਆਂ ਵਲ ਵੇਖ ਰਹੇ ਹੁੰਦੇ ਹਨ ਅੱਗੇ ਕੁੜੀਆਂ ਸਮੇਂ ਸਿਰ ਢੁਕਦੇ ਗੀਤ ਖ਼ੂਬ ਕਰਾਰੇ ਢੰਗ ਨਾਲ ਸੁਣਾਉਂਦੀਆਂ ਹਨ—

ਨੀ ਗੜੱਪੂ ਆਏ ।
ਵੱਡੇ ਵੱਡੇ ਬੁਰਕ ਚਲਾਏ ਨੀ ਗੜੱਪੂ ਆਏ ।
ਮੂੰਹਾਂ ਦੇ ਵਿਚ ਸਾਬਤ ਲੱਡੂ ਪਾਏ, ਨੀ ਗੜੱਪੂ ਆਏ !
ਭੁੱਖੜ ਆਂਡਲ ਆਏ ਨੀ ਗੜੱਪੂ ਆਏ ।

ਇਸ ਦੇ ਨਾਲ ਹੀ ਹੱਲੇ ਦੀਆਂ ਧਾਰਨਾਂ ਵਾਲੀਆਂ ਖੱਟ-ਮਿਸਾ ਰਸ ਭਰੀਆਂ ਸਿੱਠਣੀਆਂ ਸ਼ੁਰੂ ਹੋ ਜਾਂਦੀਆਂ ਹਨ—

ਲਾੜੇ ਦੀ ਮਾਂ ਸਾਡੇ ਆਈ ਮੂੰਗ ਫਲੀ ਨਾ ਲਿਆਈ,
ਬਾਵੇ ਨੇ ਮਾਰੀ ।

ਹਾਏ ! ਬਾਵਿਆ ਤੈਨੂੰ ਸਬਰ ਮਰ ਜਾਏਂ,
ਤੈਂ ਬੁੱਢੜੀ ਕਿਉਂ ਮਾਰੀ,
ਬਾਵੇ ਨੇ ਮਾਰੀ ।

ਲਾੜੇ ਦੀ ਭੈਣ ਸਾਡੇ ਆਈ, ਮੂੰਗ ਫਲੀ ਨਾ ਲਿਆਈ,
ਬਾਵੇ ਨੇ ਮਾਰੀ ।

ਹਾਏ ਬਾਵਿਆ ਤੈਨੂੰ ਸਬਰ ਮਰ ਜਾਏਂ,
ਤੈਂ ਕੰਨਿਆਂ ਕਿਉਂ ਮਾਰੀ,
ਬਾਵੇ ਨੇ ਮਾਰੀ ।

ਬਾਵੇ ਨੂੰ ਮੂੰਗਫਲੀ ਨਾ ਲਿਆਉਣ ਦਾ ਗੁੱਸਾ ਪਤਾ ਨਹੀਂ ਹੁੰਦਾ ਹੈ ਕਿ ਨਹੀਂ, ਪਰ ਕੁੜੀਆਂ 'ਇਸ ਬਹਾਨੇ ਆਪਣਾ ਗੁੱਸਾ ਜ਼ਰੂਰ ਕੱਢ ਲੈਂਦੀਆਂ ਹਨ। ਇਸ ਲਈ ਲਾੜੇ ਦੀ ਭੈਣ ਉਨ੍ਹਾਂ ਕੁੜੀਆਂ ਲਈ ਪਤਾ ਨਹੀਂ ਕੀ ਸ਼ੈ ਹੁੰਦੀ ਹੈ (ਜਿਵੇਂ ਉਹ ਆਪ ਕਿਸੇ ਦੀਆਂ ਭੈਣਾਂ ਨਹੀਂ ਹੁੰਦੀਆਂ) ਇਸ ਬਾਰੇ ਅਜੀਬ ਤਰ੍ਹਾਂ ਦੀਆਂ ਕਿਆਸ ਅਰਾਈਆਂ ਕਰ ਕੇ ਚਿੱਤ ਖ਼ੁਸ਼ ਕੀਤਾ ਜਾਂਦਾ ਹੈ—

ਅੜਿਆ ! ਰੇਤ ਬਰੇਤੇੜੇ ਖੇਤ ਕੀ ਕਝ ਬੀਜਾਂਗੇ।
ਅਲਸੀ ਦਾ ਬੰਭਾ ਬੰਭਾ ਤੇਲ ਅਲਸੀ ਬੀਜਾਂਗੇ।
ਲਾੜੇ ਦੀ ਭੈਣ ਨੂੰ ਵੇਚ ਪੀਪੇ ਮੰਗਾਵਾਂਗੇ।
ਪੀਪਿਆਂ ਦੇ ਖੁਲ੍ਹੇ ਖੁਲ੍ਹੇ ਮੂੰਹ ਢੱਕਣ ਲਗਾਵਾਂਗੇ।
ਮੇਰੇ ਈਨੂੰ ਦੀ ਲੰਮੀ ਲੰਮੀ ਡੋਰ ਤੋੜੀ ਨਾ ਟੁੱਟਦੀ।
ਲਾੜੇ ਦੀ ਭੈਣ ਬਹੇਲ ਮੋੜੀ ਨਾ ਮੁੜਦੀ।

ਨਾਲ ਹੀ ਦੂਜੀ ਢਾਣੀ ਵੱਲੋਂ ਕਰੀਰ ਦੇ ਬੇਲਣੇ ਵਾਲਾ ਗੀਤ ਸ਼ੁਰੂ ਹੋ ਜਾਂਦਾ ਹੈ—

ਕਰੀਰ ਦਾ ਬੇਲਣ ਮੈਂ ਬੇਲ ਬੇਲ ਥੱਕੀ।
ਲਾੜਿਆ ਵੇ ਰੋਟੀ ਖਾਂਦੇ ਨੇ ਕੋਲ ਬੋਤਲ ਕਿਉਂ ਨਾ ਰੱਖੀ,
ਜੇ ਲਾੜਿਆ ਦੰਮ ਪਾਸ ਨਾ ਤੇਰੇ,
ਆਪਣੀ ਭੈਣੂੰ ਨੂੰ ਫਿਰ ਧਰ ਜਾ ਸਾਡੀ ਹੱਟੀ,
ਕਰੀਰ ਦਾ ਬੇਲਣਾ ਮੈਂ ਬੇਲ ਬੇਲ ਥੱਕੀ।

ਕਿਤਨੇ 'ਭਲੇ' ਕੰਮ ਲਈ ਭੈਣ ਨੂੰ ਹੱਟੀ ਧਰ ਦੇਣ ਦੀ ਪ੍ਰੇਰਨਾ ਕੀਤੀ ਜਾਂਦੀ ਹੈ ? ਇਸ ਰੋਟੀ ਨੂੰ ਅਤਮ ਰੋਟੀ ਸਮਝ ਕੇ ਅਖੀਰਲੇ ਗੀਤਾਂ ਵਿਚ ਰਾਮ ਰਾਮ ਬੁਲਾ ਦਿੱਤੀ ਜਾਂਦੀ ਹੈ।

ਬਾਗੋਂ ਤਾਂ ਆਈਆਂ ਪੋਰੀਆਂ ਜੀ ਸਾਡੀ ਰਾਮ ਰਾਮ।
ਬੋਲੋ ਸਾਧੋ ਰਾਮ ਰਾਮ ! ਰਾਮ ਰਾਮ ਸਾਡੀ ਰਾਮ ਰਾਮ।
ਅਸੀਂ ਇਕੋ ਦਾਦੇ ਦੀਆਂ ਪੋਤੀਆਂ ਜੀ ਸਾਡੀ ਰਾਮ ਰਾਮ।
ਅਸੀਂ ਇਕੋ ਨਾਨੇ ਦੀਆਂ ਦੋਹਤਰੀਆਂ ਜੀ ਸਾਡੀ ਰਾਮ ਰਾਮ।
ਬੋਲੋ ਸਾਧੋ ਰਾਮ ਰਾਮ ! ਸਾਡੀ ਰਾਮ ਰਾਮ।

ਇਕ ਮੇਰਾ ਰਾਮ ਜੀ ਭਲਾਂ ਕਰੇ।
ਬੈਠੀ ਜਨੇਤ ਨੂੰ ਖੜ੍ਹੀ ਕਰੇ।
ਅੰਤਮ ਸ਼ਬਦ ਸੁਣ ਕੇ ਜੰਞ ਟੁਰ ਜਾਂਦੀ ਹੈ।

## ਖੱਟ

ਪੁਰਾਣੇ ਸਮਿਆਂ ਵਿਚ ਇਸ ਮੌਕੇ ਇਕੱਲੇ ਲਾੜੇ ਨੂੰ ਮੰਜੇ (ਖਾਟ) ਉੱਤੇ ਬਿਠਾਇਆ ਜਾਂਦਾ ਸੀ, ਹੋਰ ਜਾਨੀ ਧਰਤੀ ਉੱਤੇ ਵਿਛੇ ਕੱਪੜਿਆਂ ਤੇ ਬੈਠਦੇ ਸਨ, ਇਕ ਪਾਸੇ ਪਿੰਡ ਦੀ ਪੰਚਾਇਤ ਉਨ੍ਹਾਂ ਦੇ ਸੁਆਗਤ ਲਈ ਜੁੜੀ ਹੁੰਦੀ ਸੀ। ਅੱਜ ਕੱਲ ਮੰਜੇ ਦੀ ਥਾਂ ਚੌਕੀ ਡਾਹ ਦਿੰਦੇ ਹਨ। ਖੱਟ ਦੀ ਰੀਤ ਨੂੰ ਇਸ ਕਰਕੇ ਵੀ 'ਖੱਟ' ਕਹਿਣਾ ਪ੍ਰਚਲਤ ਹੋਇਆ ਜਾਪਦਾ ਹੈ ਕਿ ਇਸ ਸਮੇਂ ਕੁੜੀ ਦੇ ਮਾਪੇ ਆਪਣੀ ਖੱਟੀ ਕਮਾਈ ਵਿਚੋਂ ਜੋ ਕੁੜੀ ਨੂੰ ਦੇਣਾ ਹੁੰਦਾ ਹੈ ਦਿੰਦੇ ਹਨ, ਅਤੇ ਇਹ ਵੀ ਕਿ ਲਾੜਾ, ਕੁੜੀ ਦੇ ਨਾਲ ਹੋਰ 'ਖੱਟ' ਕੇ ਕੀ ਲਿਜਾ ਰਿਹਾ ਹੁੰਦਾ ਹੈ? ਪਰ ਇਸ ਰੀਤ ਨਾਲੋਂ ਵੀ ਵਧ ਖੱਟ ਤੇ ਖੱਟੀ ਰੋਟੀ ਦੇ ਉਨ੍ਹਾਂ ਦਰਪਟੇ ਗੀਤਾਂ ਨੇ ਇਹ ਸਮੇਂ ਸੁਹਾਉਣੇ ਤੇ ਸੁਆਦਲੇ ਬਣਾਏ ਹਨ ਜੋ ਇਨ੍ਹਾਂ ਸਮਿਆਂ ਉੱਤੇ ਪਿੰਡਾਂ ਦੀਆਂ ਕਵਿੱਤ੍ਰੀਆਂ ਨੇ ਮੂੰਹ ਜ਼ੋਰ ਵਗੇ ਬੋਲਾਂ ਵਿਚ ਗੁੰਨ੍ਹ ਰੱਖੇ ਹਨ।

ਦੁਪਿਹਰ ਦੀ ਰੋਟੀ, ਜੋ ਕੁੜੀ ਦੇ ਮਾਪਿਆਂ ਵੱਲੋਂ ਕੀਤੀ ਹੁੰਦੀ ਹੈ ਨੂੰ ਛੇਤੀ ਛੇਤੀ ਨਜਿੱਠ ਲੈਂਦੇ ਹਨ। ਵਿਹੜਿਆਂ ਵਿਚੋਂ ਜੰਞ ਬੈਠਣ ਵਾਲੇ ਕੋਰੇ ਇਕ ਦਮ ਉਠਵਾ ਕੇ ਗੱਡਿਆਂ ਦੇ ਬਿੱਢਾਂ ਨੂੰ ਲਾਉਣ ਵਾਲੀਆਂ ਪੱਖਲੀਆਂ ਹੇਠਾਂ ਸੁੱਟ ਉਤੇ ਚਾਦਰਾਂ ਵਿਛਾ ਕੇ, ਚੌਂਕੀ ਸਜਾ ਦਿੱਤੀ ਜਾਂਦੀ ਹੈ। ਨਾਈ ਦੇ ਸੱਦਾ ਦੇ ਕੇ ਆਉਣ ਤੋਂ ਜੰਞ ਵਾਲੇ ਪੂਰੀ ਸ਼ਾਨ ਸ਼ੌਕਤ ਲਾ ਕੇ, ਨਵੇਂ ਨਵੇਂ ਤੇ ਵਧੀਆ ਕੱਪੜੇ ਜੋ ਇਸ ਮੌਕੇ ਲਈ ਰੱਖੇ ਹੁੰਦੇ ਹਨ, ਪਹਿਨ ਕੇ ਜਾਂ ਇਕ ਦੂਜਿਆਂ ਨਾਲ ਵੱਟੇ ਵਟਾ, 'ਵਈ ਇਸ ਵਾਰੀ ਮੇਰੇ ਵਾਲਾ ਸਾਫ਼ਾ ਤੇ ਭੋਥਾ ਤੂੰ ਪਾ ਲੈ, ਤੇਰੇ ਵਾਲਾ ਮੈਂ ਪਾ ਲੈਂਦਾ ਹਾਂ'—ਬਾਜੇ ਗਾਜੇ ਨਾਲ ਕੁੜੀ ਵਾਲਿਆਂ ਦੇ ਘਰ, ਜਿੱਥੇ ਸਵੇਰੇ ਬੁਰਾ-ਸੂਹੀ ਵੇਲੇ ਉਹ ਕੱਪੜੇ ਲੀੜ ਤੇ ਟੂੰਮ ਤਗਾਦਾ ਢੋਅ ਕੇ ਗਏ ਹੁੰਦੇ ਹਨ—ਪੁੱਜਦੇ ਹਨ। ਜੰਞ ਆਏ ਮੁੰਡਿਆਂ ਲਈ ਕੁੜੀਆਂ ਸਾਹਮਣੇ ਆਪਣੀ ਖ਼ੂਬਸੂਰਤੀ ਦਿਖਾਉਣ ਲਈ ਦਿਨ ਦਾ ਸਮਾ ਹੋਣ ਕਰਕੇ ਚੰਗਾ ਮੌਕਾ ਹੁੰਦਾ ਹੈ, ਜਿਸ ਲਈ ਉਹ ਵੀ ਆਪਣੇ ਹਾਰ-ਸ਼ਿੰਗਾਰ ਲਾ ਕੇ ਆਉਂਦੇ ਹਨ। ਉਨ੍ਹਾਂ ਦੇ ਹਾਰ-ਸ਼ਿੰਗਾਰਾਂ ਦੀਆਂ ਅੱਗੋਂ ਕੁੜੀਆਂ ਕੀ ਕਦਰ ਪਾਉਂਦੀਆਂ ਹਨ? ਉਸ ਵੇਲੇ ਜੋ ਗੀਤ ਗਾਉਂਦੀਆਂ

ਹਨ ਉਨ੍ਹਾਂ ਵਿਚ ਆਏ ਵਰਨਣ ਇਸ ਦੀ ਸਭ ਤੋਂ ਪ੍ਰਮਾਣੀਕ ਤੇ ਮੂੰਹ ਬੋਲਦੀ ਤਸਵੀਰ ਹਨ—

ਪੰਜ ਦੁਵੰਜੇ ਆਏ ਨੀ ਬੂ ਪੰਜ ਦਵੰਜੇ,
ਢੋਲ ਸਿਰੇ ਢਮਕੀਰੀ ਢਿੱਡੇ ਪੰਜ ਦਵੰਜੇ ਆਏ ਨੀ,
ਲਾੜਾ ਤੇ ਸਰਵਾਹਲਾ ਦੋਵੇਂ ਭੈਣਾਂ ਨਾਲ ਲਿਆਏ ਨੀ,
ਬੂ-ਪੰਜ ਦਵੰਜੇ ਆਏ।

ਪੇਕਿਆਂ ਸੌਹਰਿਆਂ ਵਲੋਂ ਕੁੜੀ ਨੂੰ ਪਾਏ ਗਏ ਗਹਿਣਿਆਂ ਤੇ ਕੱਪੜਿਆਂ ਨੂੰ ਮੰਜਿਆਂ ਉਤੇ ਸਜਾ ਦਿੱਤਾ ਜਾਂਦਾ ਹੈ। ਇਕ ਪਾਸੇ ਪਿੰਡ ਦੇ ਪੰਚ ਬੈਠੇ ਹੁੰਦੇ ਹਨ ਦੂਜੇ ਪਾਸੇ ਜਾਂਞੀ ਆ ਕੇ ਬੈਠਦੇ ਜਾਂਦੇ ਹਨ। ਲਾੜੇ ਨੂੰ ਪਹਿਲਾਂ 'ਖ਼ਾਸ' ਤੌਰ ਤੇ ਸਜੇ ਮੰਜੇ (ਖਾਟ) ਉਤੇ ਤੇ ਹੁਣ ਚੌਕੀ ਤੇ ਬਿਠਾ ਦਿੰਦੇ ਹਨ, ਓਧਰ ਕੁੜੀਆਂ ਦਾ ਦੂਜਾ 'ਸੁਆਗਤੀ' ਗੀਤ ਸ਼ੁਰੂ ਹੋ ਜਾਂਦਾ ਹੈ—

'ਕੁੜੇ ਕੁੜੀਓ !
ਹਾਂ ਜੀ ਹਾਂ।
ਏਥੇ ਲਾੜਾ ਵੀ ਆਇਆ।
ਆਇਆ ਜੀ ਅ ਇਆ।
ਲੋਹੇ ਦਾ ਡੰਡਾ ਘੜਾ ਰੱਖਦੀ,
ਮੇਰੇ ਚਿਤ ਨਾ ਆਇਆ।

ਉਆਹ ! ਤੇਰਾ ਡੁੱਬ ਜਾਏ ਚੇਤਾ, ਚੇਤਾ ਪਿਛੇਤਾ
ਫ਼ਰੰਗੀ ਦਾ ਰਾਜ ਪਠਾਣਾਂ ਦਾ ਠੇਕਾ,
ਭੁੱਕਣੀ ਸੀ ਖੰਡ ਭੁੱਕ ਦਿੱਤਾ ਰੇਤਾ,
ਕੁੜੇ ਕੁੜੀਓ !
ਏਥੇ ਸਿਰਵਾਲਾ ਵੀ ਆਇਆ ?

ਇਸ 'ਗੀਤ-ਨਾਟ' ਨੂੰ ਦੋ ਪਾਰਟੀਆਂ ਵਿਚ ਸੁਆਲ ਜੁਆਬ ਦੇ ਰੂਪ ਵਿਚ ਜਿੰਨੇ ਤੁ ਜਾਂਞੀਆਂ ਦੇ ਨਾਵਾਂ ਅਤੇ ਕਾਣਿਆਂ ਭੈਂਗਿਆਂ ਦਾ ਪਤਾ ਲੱਗਿਆ ਹੁੰਦਾ ਹੈ, ਕਹਿ ਕਹਿ ਕੇ ਗਾਉਂਦੀਆਂ ਜਾਂਦੀਆਂ ਹਨ। ਕੱਪੜੇ ਲੀੜਿਆਂ ਉਤੇ ਸਰਸਰੀ ਜਿਹੀ ਝਾਤ ਪਾਉਣ ਪਿਛੋਂ, ਲਾੜੇ ਨੂੰ ਚੌਕੀ ਉੱਤੇ ਬਿਠਾ ਦਿੱਤਾ ਜਾਂਦਾ ਹੈ। ਇਸ ਗੀਤ ਵੇਲੇ ਮੌਕੇ ਦਾ ਗੀਤ ਸ਼ੁਰੂ ਹੋ ਜਾਂਦਾ ਹੈ :

ਲਾੜਾ ਬੈਠਾ ਤਖ਼ਤ ਹਜ਼ਾਰੇ,
ਵੱਟ ਵੱਟ ਮੁੱਕੀਆਂ ਭਾਈਆਂ ਦੇ ਮਾਰੇ,
ਓਏ ਸਾਲਿਆ ! ਮੇਰੇ ਸਹੁਰੀਂ ਕਿਉਂ ਹੈਂ ਆਇਆ ।

ਖੱਟ ਇਕ ਤਰ੍ਹਾਂ ਵਿਆਹ ਸੰਪੰਨ ਹੋਣ ਦੀ ਰਸਮ ਹੁੰਦੀ ਹੈ। ਇਸ ਲਈ ਕੀ ਹੈਰਾਨੀ ਰਹਿ ਜਾਂਦੀ ਕਿ ਜੇ ਲਾੜਾ ਆਪਣਿਆਂ ਭਾਈਆਂ ਨੂੰ ਸਹੁਰਿਆਂ ਦੀ ਮੇਰ ਜਤਾਵੇ; ਲਾੜੇ ਨੂੰ ਤਾਹਨੇ ਦਿੱਤੇ ਜਾਂਦੇ ਹਨ ਕਿ ਉਹ ਨਾਲ ਭੈਣ ਕਿਉਂ ਨਹੀਂ ਲਿਆਇਆ, (ਪਿੰਡਾਂ ਵਿਚ ਸ਼ਹਿਰਾਂ ਵਾਂਗ ਭੈਣਾਂ ਜੰਞ ਨਹੀਂ ਜਾਂਦੀਆਂ) ਨਾਲ ਦੀ ਕਲਪਨਾ ਕੀਤੀ ਜਾਂਦੀ ਹੈ ਕਿ ਉਹ ਤਾਂ ਏਥੇ ਆਈ ਹੋਈ ਹੈ ਤੇ ਸਾਡੇ ਪਿੰਡ ਦੇ ਮੁੰਡਿਆਂ ਨਾਲ ਹਾੜੀ ਵਢਾਉਂਦੀ ਹੈ—

ਵੇ ਭੈਣ ਤੇਰੀ ਲਾੜਿਆ ਸਾਡੇ ਮੁੰਡਿਆਂ ਨਾਲ ਵੇ ਵੱਢਦੀ ਹਾੜੀ ।
ਤੈਂ ਕਿਥੇ ਦੇਖੀ ਨੀ, ਉਹਦੀ ਕੀ ਨਿਸ਼ਾਨੀ ।
ਮੈਂ ਓਥੇ ਦੇਖੀ ਨੀ, ਸਾਡੇ ਨੀਵੇਂ ਢਵਾਲੀ ਨੀ ।
ਓਹਦਾ ਉਡੇ ਸੁਨਹਿਰੀ ਨੀ, ਦਾਤੀ ਘੁੰਗਰੂਆਂ ਵਾਲੀ ਨੀ ।

ਏਥੇ ਹੀ ਬੱਸ ਨਹੀਂ ਕੀਤੀ ਜਾਂਦੀ । ਲਾੜੇ ਦੀ ਭੈਣ ਦੀ ਜਿੰਨੀ ਵੱਧ ਤੋਂ ਵੱਧ ਬਦਖੋਈ ਕੀਤੀ ਜਾ ਸਕਦੀ ਹੋਵੇ ਉਸ ਵਿਚੋਂ ਅੱਗੇ ਵਧ ਵਧ ਕੇ ਸੁਆਦ ਲਿਆ ਜਾਂਦਾ ਹੈ—

ਲਾੜੇ ਦੀ ਭੈਣ ਨੂੰ ਦੇਖਣ ਆਏ ਓਹਨੇ ਲਵਾ ਲਏ ਪੜਦੇ,
ਪੜਦੇ ਪੜਦੇ ਪਾੜ ਸੁੱਟਾਂਗੇ ਨੈਣਾਂ ਦੇ ਤਾਰੇ ਤਰਦੇ,
ਨੀ ਨੈਣਾਂ ਦੇ ਤਾਰੇ ।

ਸਿਰ ਤੇਰੇ ਦੀ ਪਿਆਲੀ ਬਣਾਵਾਂ ਸਾਧੂ ਪਾਣੀ ਪੀਂਦੇ ।
ਮੱਥੇ ਤੇਰੇ ਦਾ ਤਵਾ ਬਣਾਵਾਂ ਝੋਲ ਮੰਡਾ ਪੱਕੇ ।
ਢੂਹੀ ਤੇਰੀ ਦੀ ਸੜਕ ਬਣਾਵਾਂ ਰੇਲ ਬੰਬਾ ਚੱਲੇ ।
ਬਾਹਾਂ ਤੇਰੀਆਂ ਦਾ ਗਜ਼ ਬਣਾਵਾਂ ਪਟਵਾਰੀ ਮਿਣਤੀ ਕਰਦੇ ।
ਲੱਤਾਂ ਤੇਰੀਆਂ ਦਾ ਅੜਾ-ਖੋਟ ਬਣਾਵਾਂ ਜਿੱਥੋਂ ਦੀ ਲੋਕੀ ਲੰਘੇ ।
ਜੀ ਨੈਣਾਂ ਦੇ ਤਾਰੇ ਤਰਦੇ ।

ਗੱਲ ਠੀਕ ਹੀ ਹੁੰਦੀ ਪੜਦੇ ਪੜਦੇ ਕਿੱਥੇ ਰਹਿਣ ਦਿੱਤੇ ਜਾਂਦੇ ਨੇ, ਇਕ ਚੰਮੜੀ ਲਾਹੁਣ ਦੀ ਕਸਰ ਈ ਰਹਿ ਜਾਂਦੀ ਹੈ। ਇਸ ਮੌਕੇ ਘਰ ਆਏ ਲਾੜੇ

ਦੀ ਸਾਰਿਆਂ ਪੱਖਾਂ ਤੋਂ ਪੜਚੋਲ ਕੀਤੀ ਜਾਂਦੀ ਹੈ, ਭਾਵੇਂ ਘਰ ਦਿਆਂ ਨੇ ਜੋ ਵੀ ਲਭਿਆ ਹੁੰਦਾ ਹੈ ਉਹ ਚੰਗਾ ਹੁੰਦਾ ਹੈ, ਪਰ ਕੁੜੀਆਂ ਦੀ ਸਾਹਿਤ-ਸਭਾ ਨੇ ਵੀ ਤਾਂ ਆਪਣੀ ਅਲੋਚਨਾ ਕਰਨੀ ਹੁੰਦੀ ਹੈ—

ਮਾਏ ਨੀ ਇਕ ਜੋਗੀ ਆਇਆ ਲਾਲ ਦੁਸ਼ਾਲੇ ਵਾਲਾ।
ਭਿੱਛਿਆ ਦੇਂਦੀ ਲੈਂਦਾ ਨਾਹੀਂ ਸੂਰਤ ਦਾ ਮਤਵਾਲਾ।
ਬਾਬਲ ਵਰ ਇਹ ਕੀ ਦਿਤੋਈ ਪੋਤੜਿਆਂ ਵਿਚ ਕਾਲਾ।
ਭਰਾ ਨਾ ਲੱਗੇ ਭਤੀਜਾ ਨਾ ਲੱਗੇ ਕਿਵੇਂ ਲਗਾਵਾਂ ਢਾਕੇ ?
ਬਾਬਲ ਵਰ ਇਹ ਕੀ ਦਿੱਤੋ ਈ ਕਾਲਾ ਮੈਂ ਨਾਂ ਭਾਵੇ,
ਕੋਠੇ ਤੇ ਚੜ੍ਹ ਦੇਖਣ ਲੱਗੀ ਰਾਤ ਪਈ ਜਿਉਂ ਆਵੇ।
ਬਾਬਲ ਵਰ ਇਹ ਕੀ ਦਿੱਤੋ ਈ, ਦਿੱਤਾ ਲੰਮ ਸਲੰਮਾ।
ਇਕ ਮੰਜੇ ਸਿਰ ਧਰੇਂਦਾ ਦੂਜੀ ਉਤੇ ਜੰਘਾਂ (ਟੰਗਾਂ)।
ਬਾਬਲ ਵਰ ਇਹ ਕੀ ਦਿੱਤੋ ਈ ਚੁਲੀ ਪਿਛੇ ਚੁਲ੍ਹੇਰੀ।
ਮਾਉ ਪਿਉ ਕੁਝ ਨੀ ਸੋਚਿਆ ਚੜ੍ਹੀ ਜਵਾਨੀ ਮੇਰੀ।
ਸੱਸੜੀਏ ਤੇਰੇ ਪੰਜ ਪੁੱਤ, ਦੋ ਭੰਗੀ ਦੋ ਸ਼ਰਾਬੀ।
ਜਿਹੜਾ ਸਾਡੇ ਹਾਣ ਦਾ ਉਹ ਖਿੜਿਆ ਫੁੱਲ ਗੁਲਾਬੀ।

ਕੇਵਲ ਵਰ ਦੀ ਪੜਚੋਲ ਹੀ ਨਹੀਂ ਕੀਤੀ ਜਾਂਦੀ, 'ਨਾਰ ਕਿਹੋ ਜਿਹੀ ਚੰਗੀ ਹੁੰਦੀ ਹੈ', ਤੇ ਜੋ ਮਿਲ ਜਾਵੇ ਉਸ ਦੇ ਔਗੁਣਾਂ ਵਿੱਚੋਂ ਵੀ ਗੁਣ ਕਿਵੇਂ ਲੱਭੀਏ ? ਇਸ ਵਿਸ਼ੇ ਉਤੇ ਵੀ ਵਿਅੰਗ-ਮਈ ਕਟਾਖਸ਼ ਕੀਤੇ ਜਾਂਦੇ ਹਨ—

ਮਾਧੋ ਦੱਸ ਪਈ ਪੰਚਾ ਵੇ ਨਾਰ ਕੇਹੜੀ ਕੀਜੈ।
ਸ਼ਾਵਾ ਸ਼ੈਲ ਜਵਾਨੀ, ਜਵਾਨੀ ਬੜੀ ਮਸਤਾਨੀ,
ਜੇਹੜੀ ਝੱਲੀ ਨੀ ਜਾਨੀ, ਨਾਰ ਗੰਜੀ ਕੀਜੈ।
ਸਾਰੀਆਂ ਕੁੜੀਆਂ ਸਿਰ ਗੁੰਦਾਇਆ ਗੰਜੀ ਕੁ ਲਗਿਆ ਸਾੜਾ।
ਸ਼ਾਵਾ ਸ਼ੈਲ ਜਵਾਨੀ, ਜਵਾਨੀ ਬੜੀ ਮਸਤਾਨੀ, ਬੁਢੇਪਾ ਬੜਾ ਲਾਨ੍ਹਤੀ।
ਮੈਂ ਕੋਈ ਝੂਠ ਬੋਲਿਆ ?
ਮਾਧੋ ਦੱਸ ਪਈ ਵਿਚ ਪੰਚਾਂ ਵੇ ਨਾਰ ਕੇਹੜੀ ਕੀਜੈ ? ਜੀ ਨਾਰ ਕਾਂਲੀ ਕੀਜੈ,
ਕ ਲੀ ਵੇ ਪਰਨਾਉਂਦਿਆ ਕੰਤਾ ਤੈਨੂੰ ਬੁਰਾ ਦਿਹਾੜਾ
ਸਾਰੀਆਂ ਕੁੜੀਆਂ ਕੱਜਲ ਪਾਏ ਕਾਣੀ ਕੁ ਲੱਗਿਆ ਸਾੜਾ,
ਸ਼ਾਵਾ ਸ਼ੈਲ ਜਵਾਨੀ, ਜਵਾਨੀ ਬੜੀ ਮਸਤਾਨੀ, ਬੁਢੇਪਾ ਬੁਰਾ ਲਾਨ੍ਹਤੀ।
ਮੈਂ ਕੋਈ ਝੂਠ ਬੋਲਿਆ ?

ਮਾਧੋ ਦੱਸ ਪਈ ਵਿਚ ਪੰਚਾਂ ਨਾਰ ਕੇਹੜੀ ਕੀਜੈ ? ਜੀ ਨਾਰ ਮਧਰੀ ਕੀਜੈ ।
ਮਧਰੀ ਵੇ ਪਰਨਾਉਂਦਿਆਂ ਕੰਤਾ,
ਉੱਚੀ ਜਗ੍ਹਾ ਹੱਥ ਨਾ ਅਪੜੇ ਸੱਦੇ ਮਹੱਲਾ ਸਾਰਾ ।
ਸ਼ਾਵਾ ਸ਼ੈਲ ਜਵਾਨੀ, ਜਵਾਨੀ ਬੜੀ ਮਸਤਾਨੀ, ਬੁਢੇਪਾ ਬੜਾ ਲਾਣਤੀ,
ਮੈਂ ਕੋਈ ਝੂਠ ਬੋਲਿਆ ?

ਮਾਧੋ ਦੱਸ ਪਈ ਵਿਚ ਪੰਚਾਂ ਵੇ ਨਾਰ ਕੇਹੜੀ ਕੀਜੈ ? ਜੀ ਨਾਰ ਮੋਟੀ ਕੀਜੈ ।
ਮੋਟੀ ਜਿਉਂ ਵੇਹੜੇ ਵਿਚ ਚਿੱਕੜ,
ਚੜ੍ਹ ਚੁਬਾਰੇ ਮੋਟੀ ਸੁੱਤੀ ਆਸ਼ਕ ਮਾਰੇ ਛਿੱਤਰ,
ਇਸ ਨੂੰ ਸੁੱਤੀ ਰਹਿਣ ਦਿਓ !
ਸ਼ਾਵਾ ਸ਼ੈਲ ਜਵਾਨੀ, ਜਵਾਨੀ ਬੜੀ ਮਸਤਾਨੀ, ਬੁਢੇਪਾ ਬੜਾ ਲਾਨ੍ਹਤੀ ।
ਮੈਂ ਕੋਈ ਝੂਠ ਬੋਲਿਆ ?

ਮਾਧੋ ਦੱਸ ਪਈ ਵਿੱਚ ਪੰਚਾਂ ਜੀ ਨਾਰ ਕੇਹੜੀ ਕੀਜੈ ? ਨਾਰ ਪਤਲੀ ਕੀਜੈ !
ਪਤਲੀ ਕੋਠੇ ਉੱਤੇ ਚੜ੍ਹਦੀ ਕਾਗਤ ਵਾਂਗੂ ਖੜਕੇ,
ਜੇ ਬਾਹਾਂ ਨੂੰ ਹੱਥ ਲਾਉ ਤਾਂ ਬਿਜਲੀ ਵਾਂਗਰ ਗੜ੍ਹਕੇ । ਨਾਰ ਗੋਰੀ ਕੀਜੈ ?
ਗੋਰੀ ਵੇ ਪਰਨਾਉਂਦਿਆਂ ਕੰਤਾ ਤੈਨੂੰ ਅੱਛਾ ਦਿਹਾੜਾ,
ਚੜ੍ਹ ਚੁਬਾਰੇ ਗੋਰੀ ਸੁੱਤੀ ਜਿਉਂ ਮੱਖਣ ਦਾ ਪੇੜਾ,
ਸ਼ਾਵਾ ਸ਼ੈਲ ਜਵਾਨੀ, ਜਵਾਨੀ ਬੜੀ ਮਸਤਾਨੀ, ਬੁਢੇਪਾ ਬੜਾ ਲਾਨ੍ਹਤੀ ।
ਚੜ੍ਹ ਚੁਬਾਰੇ ਗੋਰੀ ਸੁੱਤੀ ਆਸ਼ਕ ਚੌਥਾ ਫੇਰਾ, ਵੇ ਨਾਰ ਗੋਰੀ ਕੀਜੈ ।

ਕੁੜੀਆਂ ਦੇ ਇਸ ਹੱਲੇ ਦੇ ਗੀਤ ਦੇ ਨਾਲ ਹੀ ਕੁਝ ਸਵਾਣੀਆਂ ਲੰਮੀ ਤੇ ਗੰਭੀਰ ਸੁਰ ਵਾਲੇ ਗੀਤਾਂ ਦੇ ਬੋਲ ਲੈ ਲੈਂਦੀਆਂ ਹਨ। ਜਿਸ ਵਿਚ ਮਾਂ ਨੂੰ ਪਰੇਰਨਾ ਕੀਤੀ ਹੁੰਦੀ ਹੈ ਕਿ ਉਸ ਨੇ ਜੋ ਕੁਝ ਵੀ ਬਣਾਇਆ ਹੈ ਹੁਣ ਲਿਆਵੇ ਤੇ ਦਿਖਾਵੇ—

ਕੱਢ ਨੀ ਅੰਮੜੀ ਕੁਝ ਸਜਿਆ ਸਜਾਇਆ ਕੁਝ ਰਖਿਆ ਕਮਾਇਆ,
ਮੇਰੇ ਬਾਬਲ ਦਾ ਖੱਟਿਆ ਮੇਰੇ ਵੀਰ ਦਾ ਕਮਾਇਆ,
ਹੁਣ ਤੇਰਾ ਦੇਣ ਦਾ ਵੇਲਾ ਆਇਆ ।
ਬੰਨੋ ਕਹਾਰੋ ਮੇਰੀ ਡੋਲੀ ਦੀਆਂ ਤਣੀਆਂ ।
ਚੰਡੋਲਾਂ ਦੇ ਧਾਗੇ ਮੁਖ ਪਾਨਾਂ ਦੇ ਬੀੜੇ, ਛੱਡਾਂ ਮੈਂ ਪੇਕੀਆਂ ਗਲੀਆਂ ।
ਖੋਲ੍ਹੋ ਕਹਾਰੋ ਮੇਰੀ ਡੋਲੀ ਦੀਆਂ ਤਣੀਆਂ ਚੰਡੋਲਾਂ ਦੇ ਧਾਗੇ,
ਮੱਲਾਂ ਮੈਂ ਸਹੁਰੇ ਦੀਆਂ ਗਲੀਆਂ ।

ਮਾਪਿਆਂ ਵਲੋਂ ਖੱਟ ਉਤੇ ਮੁੰਡੇ ਨੂੰ ਕੈਂਠਾ ਛਾਪ ਤੇ ਤਨ ਦੇ ਸਾਰੇ ਕੱਪੜੇ ਦੂਜੇ ਰਿਸ਼ਤੇਦਾਰਾਂ ਨੂੰ ਥਾਨਾਂ ਨਾਲ ਤਿਊਰ ਰੱਖੇ ਹੁੰਦੇ ਹਨ।

ਕੁੜੀ ਲਈ ਉਸ ਨੂੰ ਪਹਿਨਣ ਵਾਸਤੇ ਦਿੱਤੇ ਕੱਪੜਿਆਂ-ਪੰਜ ਘੱਗਰੇ ਵਾਲੇ ਤਿਉਰ, ਸ਼ੱਤ ਸੂਟ, ਜੇ ਮੁਕਲਾਵਾ ਨਾਲ ਦਾ ਈ ਹੋਵੇ ਤਾਂ ਦੋ ਰੰਗੀਨ ਪਲੰਘ, ਸਮੇਤ ਰਜਾਈਆਂ ਗਦੇਲਿਆਂ ਵਾਲੇ ਬਿਸਤਰਿਆਂ ਦੇ ਰੱਖੇ ਹੁੰਦੇ ਹਨ। ਕੁੜੀ ਦੇ ਵਰਤਣ ਲਈ ਭਾਂਡੇ, ਥਾਲ, ਥਾਲੀਆਂ, ਬਲਟੋਹੀ, ਚਿਲਕਵੀਆਂ ਗੜਵੀਆਂ, ੭ ਗਲਾਸ, ਬਾਲਟੀ, ਕੜਾਹੀ, ਦੁੱਧ ਚੋਣ ਲਈ ਦੋਹਣਾ ਦਿੱਤਾ ਜਾਂਦਾ ਹੈ। ਇਨ੍ਹਾਂ ਵਿਚੋਂ ਕਈ ਚੀਜਾਂ ਮਾਪਿਆਂ ਦੇ ਰਿਸ਼ਤੇਦਾਰਾਂ, ਭੂਆ, ਮਾਸੀ, ਚਾਚੀਆਂ, ਤਾਈਆਂ, ਦੀ ਇਕ ਇਕ ਚੀਜ਼ ਰਲਾਈ ਹੁੰਦੀ ਹੈ। ਕਿੰਨੀ ਸਿਆਣੀ ਰਸਮ ਸੀ ਇਹ ਜਿਸ ਨਾਲ ਨਵੇਂ ਘਰ ਦਾ ਦੋਵੇਂ ਮਾਪੇ ਬਾਨ੍ਹਣੂ ਬੰਨ੍ਹ ਦਿੰਦੇ ਸਨ। ਸਰਦੇ ਪੁਜਦੇ ਮਾਪਿਆਂ ਵਲੋਂ ਕੁੜੀ ਨੂੰ ਕੁਝ ਟੂੰਮਾਂ ਵੀ ਪਾਈਆਂ ਜਾਂਦੀਆਂ ਹਨ— ਬਾਲ਼ੀਆਂ, ਸਿੰਘ-ਤਬੀਤ, ਮਾਮੇ-ਮੁਰਕੀਆਂ ਲੌਂਗ, ਛਾਪ ਆਦਿਕ ਮਾਪਿਆਂ ਤੇ ਨਾਨਕਿਆਂ ਵੱਲੋਂ ਰਲਾ ਮਿਲਾ ਕੇ ਪੰਜ ਜਾਂ ਸੱਤ ਟੂੰਮਾਂ ਕਰ ਦਿੰਦੇ ਹਨ। ਇਸ਼ ਸਾਰੀ ਸਮੱਗਰੀ ਉਤੇ ਨਿਗਾਹ ਫੇਰਦੀਆਂ ਸਵਾਣੀਆਂ ਨਿਰਮਾਣਤਾ ਨਾਲ ਗਾਉਂਦੀਆਂ ਹਨ:

ਸੁਣਿਓ ਸੁਣਿਓ ਜੀ ਨਵਿਓਂ ਕੁੜਮੋ, ਅਰਜ ਬੰਦੀ ਦੀ ਸੁਣਿਓ ਜੀ।
ਜੇ ਅਸੀਂ ਦਿਤੀਆਂ ਪਾਟੀਆਂ ਲੀਰਾਂ, ਰੇਸ਼ਮ ਕਰਕੇ ਜਾਣਿਓ ਜੀ।
ਜੇ ਅਸਾਂ ਦਿਤੜੇ ਚਾਂਦੀ ਦੇ ਗਹਿਣੇ, ਸੋਨਾ ਕਰਕੇ ਜਾਣਿਓ ਜੀ।

ਭਰੀ ਪੰਚਾਇਤ ਵਿਚ ਕੁੜੀ ਦਾ ਬਾਪ ਉੱਠ ਕੇ ਆਖਦਾ ਹੈ 'ਅਸੀਂ' ਧੀ ਵਾਲੇ ਗਰੀਬ ਹਾਂ ਹੋਰ ਤਾਂ ਸਾਡੇ ਪਾਸੋਂ ਕੁੱਝ ਸਰਦਾ ਨਹੀਂ, ਇਕੋਤਰ ਸੌ ਰੁਪਇਆ ਦਾਤ ਦਾ ਹੈ? (ਕਈ ਰਿਸ਼ਤੇ ਨਾਤੇ ਵਾਲੇ) ਪਹਿਲਾ ਕਾਰਮ (ਮੁਕੱਰਰ) ਕਰ ਲੈਂਦੇ ਹਨ ਕਿ ਦਾਤ ਦਾ ਕਿੰਨਾ ਦੇਵੋਗੇ? (ਜੋ ਹਜਾਰਾਂ ਤੱਕ ਹੁੰਦਾ ਹੈ) ਕਈ ਗਰੀਬ ਮਾਪੇ ਇਕੋਤ੍ਰ ਸੌ ਰੁਪਿਆ ਥਾਲੀ ਵਿਚ ਰੱਖ ਕੇ ਰਸਮ ਪੂਰੀ ਕਰ ਦਿੰਦੇ ਹਨ। ਇਸ ਖਿਆਲ ਨਾਲ ਕਿ ਕੁੜੀ ਦਾ ਪਿਉ ਕਿਧਰੇ ਪਹਿਲਾਂ ਹੀ ਮੂੰਹੋਂ 'ਦਾਨ ਦਿਤਾ' ਸ਼ਬਦ ਨਾ ਆਖ ਦੇਵੇ, ਕਿਉਂਕਿ ਆਖੇ ਹੋਏ ਸ਼ਬਦ ਮੁੜ ਵਾਪਸ ਨਹੀਂ ਲਏ ਜਾ ਸਕਦੇ ਹੁੰਦੇ, ਮੁੰਡੇ ਦਾ ਸਾਊ ਪਿਉ ਉੱਠ ਕੇ ਇਕ ਰੁਪਈਆ ਚੁੱਕ ਕੇ ਆਖ ਦਿੰਦਾ ਹੈ ਕਿ 'ਜੀ? ਬੱਸ ਜਿਸ ਨੇ ਧੀ ਦੇ ਦਿੱਤੀ ਹੋਰ ਬਾਕੀ ਕੀ ਰੱਖ ਲਿਆ ਹੈ, ਸਾਡੇ ਲਈ ਤਾਂ ਇੱਕ ਰੁਪਈਆ ਹੀ ਇੱਕੀ ਸੌ ਹੈ।' ਜੇ ਧੀ ਵਾਲੇ ਨੇ ਦੇਣੇ ਹੀ ਹੋਣ ਤਾਂ ਉਹ ਝੱਟ ਪੱਟ ਕਹਿ ਦਿੰਦਾ ਹੈ ਕਿ 'ਦਾਨ ਦਿੱਤਾ।' ਫਿਰ ਅੜੀ ਕਰ ਬੈਠਦਾ ਹੈ ਕਿ 'ਹੁਣ ਤਾਂ

ਬੱਚਨ ਹੋ ਚੁੱਕੇ ਹਨ।' ਕੁੜੀਆਂ ਦੇ ਮਾਪੇ ਆਪਣੀ ਖੱਟੀ ਕਮਾਈ ਦਾ ਦਿਵਾਲਾ ਕੱਢਣ ਲਈ ਇਸ ਵੇਲੇ ਕੀ ਨਹੀਂ ਕਰਦੇ ? ਕਈ, ਸਾਰੀ ਜੰਞ ਨੂੰ ਰੁਪਈਆ ਥਾਨ ਦੇ ਕੇ ਟੋਰਦੇ ਹਨ, ਮੁੰਡੇ ਨੂੰ ਘੋੜੀ ਕੰਠੇ ਤੋਂ ਇਲਾਵਾ ਪੰਜ ਜਾਂ ਸੱਤ ਹੋਰ ਮੂਹਰੀਆਂ ਦਿੰਦੇ ਹਨ। ਜੇ ਇਹ ਮੂਹਰੀਆਂ ਗਹਿਣਿਆਂ ਦੇ ਰੂਪ ਵਿਚ ਹੋਣ ਤਾਂ 'ਨਗਦ ਮੂਹਰੀਆਂ' ਕਹੀਆਂ ਜਾਂਦੀਆਂ ਹਨ ਜੇ ਮਹਿ, ਗਊ, ਬਲਦ, ਊਠ ਆਦਿ ਪਸ਼ੂਆਂ ਦੇ ਰੂਪ ਵਿਚ ਦਿੱਤੀਆਂ ਜਾਣ ਤਾਂ ਇਨ੍ਹਾਂ ਨੂੰ 'ਤੁਰਦੀਆਂ' ਮੂਹਰੀਆਂ ਆਖਦੇ ਹਨ।

ਨਾਈ ਬ੍ਰਾਹਮਣ ਮਿਰਾਸੀ ਇਸ ਵੇਲੇ ਲਈ ਧੀ ਵਾਲਿਆਂ ਨੂੰ ਉਗੀਸਦੇ ਰਹਿੰਦੇ ਹਨ ਕਿ ਜਜਮਾਨਾ ਜੇ ਵਿਆਹ ਉਤੇ ਦਾਤ ਚੰਗੀ ਦੇਵੋਗੇ ਤਾਂ ਤੁਹਾਡੇ ਮੁੰਡੇ ਵੀ ਓਵੇਂ ਜਿਵੇਂ ਲੈ ਕੇ ਆਉਣਗੇ ? ਜੰਮਣੇ ਨਹੀਂ ਮਿਲਣੇ, ਪਹਿਲਾਂ ਹੀ ਸਾਕਾਂ ਵਾਲੇ ਬੂਹੇ ਆ ਬੈਠਿਆ ਕਰਨਗੇ, ਇਹੋ ਜਿਹੇ ਭਾਗਾਂ ਵਾਲੇ ਦਿਨ ਕਿਹੜਾ ਨਿੱਤ ਨਿੱਤ ਆਉਂਦੇ ਹਨ, ਆਦਿ ਫਲਾਹੁਣੀਆਂ ਦੇ ਕੇ ਘਰ ਜ਼ਮੀਨ ਗਹਿਣੇ ਧਰਾ ਛੱਡਦੇ ਹਨ। ਉਨ੍ਹਾਂ ਦੀ ਮਨਸ਼ਾ ਹੁੰਦੀ ਹੈ ਕਿ ਜਿੰਨਾ ਵਿਆਹ ਤੇ ਖਰਚ ਵੱਧ ਕਰਨਗੇ ਉਸੇ ਹਿਸਾਬ ਨਾਲ ਵੱਧ ਲਾਗ ਮਿਲੇਗਾ ? ਭੇਲੀ ਫੁੱਟੇਗੀ ਤਾਂ ਰੋੜੀ ਮਿਲੇਗੀ। ਨਾਲੇ ਪੁੱਜਦੇ ਜਜਮਾਨਾਂ ਦੀ ਸ਼ੋਭਾ ਕਰ ਕਰ ਕੇ ਦੂਜਿਆਂ ਨੂੰ ਵੀ ਤਾਂ ਇਸ ਤਰ੍ਹਾਂ ਦੇ ਵਿਆਹ ਕਰਨ ਲਈ ਪ੍ਰੇਰਨਾ ਦੇਣੀ ਸੌਖੀ ਹੋ ਜਾਂਦੀ ਹੈ।

"ਧਰਮੀ ਨੂੰ ਧਰਮ ਕਰਦਿਆਂ ਕੋਈ ਹਾਨੀ ਨਹੀਂ ਆਉਂਦੀ ਭਾਵੇਂ ਘਰ ਜ਼ਮੀਨ ਵਿਕ ਜਾਵੇ ਇਕ ਵਾਰੀ ਤਾਂ ਲੋਕਾਂ ਵਿਚ ਧੁੰਮ ਪੈ ਜਾਂਦੀ ਹੈ।"

ਇਸ ਤਰ੍ਹਾਂ ਅੱਗੇ ਵਧ ਕੇ ਜੱਸ ਕਰਨ ਵਾਲੇ ਕਈ ਲਾਗੀ ਜੋਗੀ ਗਾਈਆਂ ਮਹੀਆਂ ਕੁੜੀ ਦੀ ਥਾਂ ਆਪਣੇ ਆਪ ਨੂੰ ਵੀ ਪੁੰਨ ਕਰਾ ਲੈਂਦੇ ਹਨ।

ਕਈ ਮੁੰਡੇ ਵਾਲੇ, ਖੱਟ ਉੱਤੇ ਇਸ ਤਰ੍ਹਾਂ ਦੇ ਦਿਖਾਵੇ ਕਰਦੇ ਹਨ ਕਿ ਆਪਣੇ ਜਾਣੇ ਤਾਂ ਹੱਦ ਮੁਕਾ ਦਿੰਦੇ ਹਨ। ਕੁੜੀ ਵਾਲੇ ਪਿੰਡ ਦੀਆਂ ਜਿੰਨੀਆਂ ਦਿਹਲੀਆਂ ਜਾਣੀ ਘਰ ਹੋਣ, ਗਿਣਵਾ ਕੇ ਉਤਨੇ ਥਾਲ ਕੌਲੀਆਂ ਗਲਾਸਾਂ ਦੀ 'ਬੇਲ' ਦਿੱਤੀ ਜਾਂਦੀ ਹੈ। ਇਸ ਨੂੰ 'ਦਿਹਲਾਂ ਮੰਨਣੀਆਂ' ਵੀ ਆਖਦੇ ਹਨ। ਇਕੱਲੇ ਗਲਾਸ ਜਾਂ ਥਾਲੀਆਂ ਦਿੱਤੀਆਂ ਜਾਣ ਤਾਂ ਉਸ ਨੂੰ 'ਬੇਲ' ਦਿੱਤੀ ਕਿਹਾ ਜਾਂਦਾ ਹੈ।

ਵਧੇਰੇ 'ਵਿਚਾਰ' ਵਾਲੇ ਧੀ ਦੇ ਮਾਪੇ ਇੰਨੀਆਂ ਚੀਜ਼ਾਂ ਆਪਣੇ ਵਲੋਂ ਲੈ ਕੇ ਪਿੰਡ ਦੀ ਸਾਂਝੀ ਥਾਂ, ਗੁਰਦੁਆਰੇ ਡੇਰੇ ਜਾਂ ਧਰਮਸਾਲਾ ਵਿਚ ਰੱਖ ਦਿੰਦੇ ਹਨ ਤਾਂ ਜੁ ਜਿਸ ਕਿਸੇ ਨੂੰ ਵੀ ਵਿਆਹ ਸ਼ਾਦੀ ਵੇਲੇ ਲੋੜ ਪਏ ਏਹੋ ਭਾਂਡੇ ਲਿਆ ਕੇ ਵਰਤ ਲਵੇ। ਜਿਨ੍ਹਾਂ ਮੁੰਡੇ ਵਾਲਿਆਂ ਦੇ ਅੱਗੋਂ ਮੋੜੇ ਜਾਂਦੇ ਹਨ ਉਹ ਏਹੋ ਭਾਂਡੇ ਆਪਣੇ ਪਿੰਡ ਦੀ ਸਾਂਝੀ ਥਾਂ ਲਿਆ ਰੱਖਦੇ ਹਨ। ਇਕ ਵਾਰ ਦਾਨ ਜੁ ਹੋ ਗਿਆ ਹੁੰਦਾ ਹੈ।

ਖੱਟ ਉਠਾਉਣ ਤੋਂ ਪਹਿਲਾਂ ਪੰਡਤ ਜੀ ਪਾਸੋਂ ਇਸ ਦਾਨ ਨੂੰ ਸਹੰਸਰ ਗੁਣਾਂ ਫਲਣ ਲਈ ਮੰਤਰ-ਪਾਠ ਕਰਾਉਣਾ ਜ਼ਰੂਰੀ ਹੁੰਦਾ ਹੈ। ਮੰਤਰ-ਪਾਠ ਦੇ ਨਾਲ ਨਾਲ ਪਾਂਧਾ ਜੀ ਚੌਲਾਂ ਦਾ ਛਿੱਟਾ ਦਿੰਦੇ ਹਨ ਕਿ ਅਗਲੇ ਜਨਮ ਇਹ ਪੁੰਨ ਦਾਨ ਕੀਤਾ ਹੋਇਆ ਚੌਲਾਂ ਵਾਂਗ ਚਮਕੇਗਾ ਤੇ ਹਰਾ ਹੋ ਕੇ ਬਹਤਰ ਗੁਣਾਂ ਫਲ ਦੇਵੇਗਾ। ਕੀ ਅਜੇਹੇ ਭਵਿਖ਼ਤ ਵਾਕਾਂ ਦੀ ਪੂਰਤੀ ਲਈ ਇਹ ਪੁੰਨ ਦਾਨ ਕਰਨਾ ਕੋਈ ਮਾੜੀ ਗੱਲ ਹੈ ?

ਖੱਟ ਵੇਲੇ, ਜਿੱਥੇ ਹੋਰ ਸਭ ਚੀਜ਼ਾਂ ਦੀ ਨਿੰਦ-ਚੰਦ ਕੀਤੀ ਜਾਂਦੀ ਹੈ, ਹਰ ਗੱਲ ਵਿਚ ਮੁਟਿਆਰਾਂ ਸਿੱਠਣੀਆਂ ਦਾ ਸੁਆਦ ਭਰਦੀਆਂ ਹਨ, ਓਥੇ ਸਿਆਣੀਆਂ ਸਵਾਣੀਆਂ ਸਮੁੱਚੇ ਵਿਆਹ ਦੀ ਪੂਰਨਤਾ ਉੱਤੇ ਝਾਤ ਪਾਉਂਦੀਆਂ ਵਿਆਹ ਦੀਆਂ ਸਾਰੀਆਂ ਰੀਤਾਂ ਦੀ ਤਸਵੀਰ ਅਜੇਹੇ ਭਾਵਕ ਸ਼ਬਦਾਂ ਵਿਚ ਖਿੱਚਦੀਆਂ ਹਨ ਕਿ ਸਰੋਤਿਆਂ ਦੀਆਂ ਅੱਖਾਂ ਵਿਚੋਂ ਹੰਝੂ ਵਗ ਟੁਰਦੇ ਹਨ। ਇਨ੍ਹਾਂ ਹੰਝੂਆਂ ਵਿਚ ਵਿਛੜ ਰਹੀ ਧੀ ਦੇ ਵਿਜੋਗ ਦੀ ਭਾਹ ਹੁੰਦੀ ਹੈ, ਪਰ ਉਸ ਨਾਲੋਂ ਵੀ ਵੱਧ ਇਸ ਕਾਜ ਨੂੰ ਪੂਰਾ ਕਰਨ ਲਈ ਜੁੜੇ ਅੰਗਾਂ ਸਾਕਾਂ ਦੇ ਮੇਲ ਦਾ ਦਿਲ-ਟੁੰਬਵਾਂ ਵਰਨਣ ਝਲਕ ਰਿਹਾ ਹੁੰਦਾ ਹੈ, ਜੋ ਸਾਡੇ ਜੀਵਨ ਦੀਆਂ ਸਾਂਝੀਆਂ ਪਰਵਾਰਕ ਜ਼ਿੰਮੇਵਾਰੀਆਂ ਮਹਿਸੂਸ ਕਰਾਉਂਦਾ ਹੋਇਆ, ਅੰਦਰਾਂ ਵਿਚ ਸਾਂਝਾਂ ਦਾ ਖ਼ੂਨ ਗਰਮ ਕਰਕੇ ਦਿਲੀ-ਰਿਸ਼ਤਿਆਂ ਨੂੰ ਨਿੱਘਾ ਰੱਖਦਾ ਹੈ :

ਬਾਬਲ ਕਾਜ ਰਚਾਇਆ ਸਭ ਪਰਵਾਰ ਬੁਲਾਇਆ।
ਪਾਂਧੇ ਬੇਟਾ ਬੁਲਾਵੇ ਸਾਹਾ ਰਾਸ ਸਧਾਵੇ।
ਨਾਈ ਬੇਟਾ ਬੁਲਾਵੇ ਸਾਹਾ ਧੁਰ ਪਹੁੰਚਾਵੇ।

ਪਹਿਲੀ ਚਿੱਠੀ ਮੇਰੇ ਨਾਨਕੜੇ ਬਾਬਲ ਕਾਜ ਰਚਾਇਆ।
ਕੱਤੀਂ ਨੀ ਨਾਨੜੀਏ ਸੂਤ ਕੁੜੇ ਤੂੰ ਆਪ ਸਿਆਲੇ ਦੀ ਰਾਤੀਂ।
ਨਾਨੀ ਸਪੱਤੜੀ ਨੇ ਸੂਤ ਕੱਤਿਆ ਨਾਨੇ ਠੋਕ ਬੁਣਾਇਆ।
ਸਰਹੰਦ ਤੋਂ ਲਿਆਂਦੀ ਮਜੀਠ ਨੀ ਪੀਲਾ ਚੋਪ ਰੰਗਾਇਆ।
ਕੱਤੀਂ ਮਾਮੜੀਏ ਚੋਪ ਕੁੜੇ, ਚੂੜੇ ਬਾਲੜੀ ਬਾਹੀ।

'ਦੂਜੀ ਚਿੱਠੀ ਮੇਰੇ ਸਹੁਰੜੇ ਜੰਞ ਗਹੇਲੜੀ ਆਵੇ।
ਜਾਂਞੀ ਆਵੇ, ਮਾਂਞੀ ਆਵੇ, ਨਾਲ ਬੰਨਰਾ ਆਵੇ।
ਬੰਨਰੇ ਸਿਰ ਮੁਕਟ ਸੋਹੇ ਗਲੇ ਸੋਹੇ ਜੀ ਕੰਢਲਾ।
ਜੀਊਣ ਸਸੂ ਦੇ ਜਾਏ,
ਸਸੂ ਰਾਣੀ ਦੇ ਜਾਏ ਗਲ ਉਨ੍ਹਾਂ ਜੀ ਢੋਲਣ।

'ਹੋਇਆ ਸੈਂਤ ਦਾ ਵੇਲਾ ਨੀ ਭੈਣੋਂ ਸੈਂਤ ਦਾ ਵੇਲਾ ।
ਸੈਂਤੀ ਕੌਣ ਕੌਣ ਬੈਠੇ, ਬੀਬੀ ਸੈਂਤੀ ਕੌਣ ਕੌਣ ਬੈਠੇ ।
ਸੈਂਤੀ ਬੈਠੇ ਮੇਰੇ ਮਾਮੜੇ ਨਾਨੀ ਰਾਣੀ ਦੇ ਜਾਏ ।
ਮਾਂ ਨੀ ਤੇਰੇ ਵੀਰ ਬੈਠੇ ਬਾਪ ਮੇਰੇ ਦੇ ਸਾਲੇ ।
ਹਰਿਆਵਲੀ ਦੇ ਮਾਮੇ ਬੈਠੇ ਦਮ ਖਰਚਣ ਵਾਲੇ ।'
ਹੋਇਆ ਬੇਦੀ ਦਾ ਵੇਲਾ ਨੀ ਭੈਣੋਂ ਹੋਇਆ ਬੇਦੀ ਦਾ ਵੇਲਾ ।
ਬੇਦੀ ਕੌਣ ਕੌਣ ਬੈਠੇ, ਬੀਬੀ ! ਬੇਦੀ ਕੌਣ ਕੌਣ ਬੈਠੇ,
ਬੇਦੀ ਬੈਠੇ ਮੇਰੇ ਚਾਚੜੇ ਬਾਬਲ ਰਾਜੇ ਦੇ ਵੀਰਨ ।
ਜੀਊਣ ਜੋਗੜੇ ਮੇਰੀ ਦਾਦੀ ਦੇ ਜਾਏ, ਰਾਣੀ ਦਾਦੀ ਦੇ ਜਾਏ ।
ਬਾਬਲ ਤੇਰੇ ਵੀਰ ਬੈਠੇ ਮਾਂ ਨੀ ਦੇਵਰ ਤੇਰੇ ਜੇਠ ਨੀ ਤੇਰੇ ।
ਹਰਿਆਵਲੀ ਦੇ ਚਾਚੜੇ ਬੈਠੇ ਤਾਏ ਬੈਠੇ, ਨੀ ਦਮ ਖਰਚਣ ਵਾਲੇ ।
ਜੀਊਣ ਦਾਦੀ ਦੇ ਜਾਏ ਦਾਦੀ ਰਾਣੀ ਦੇ ਜਾਏ ।
ਹੋਇਆ ਖੱਟ ਦਾ ਵੇਲਾ ਨੀ ਭੈਣੇ ਖੱਟ ਦਾ ਵੇਲਾ ।
ਖੱਟੇ ਕੌਣ ਬੈਠੇ ਬੀਬੀ, ਖੱਟੇ ਕੌਣ ਜੀ ਬੈਠੇ ।
ਖੱਟੇ ਬੈਠੇ ਮੇਰੇ ਵੀਰ ਅੰਮਾਂ ਰਾਣੀ ਦੇ ਜਾਏ ।
ਬਾਬਲਾ ਜੀ ਤੇਰੇ ਪੁੱਤ ਬੈਠੇ ਮਾਂ ਜੀ ਤੇਰੇ ਲਾਡਲੇ ।
ਹਰਿਆਵਲੀ ਦੇ ਵੀਰ ਬੈਠੇ ਦਮ ਖਰਚਣ ਵਾਲੇ ।
ਹਰਿਆਵਲੀ ਬੇਟੀ ਹੋਈ ਐ ਪਰਾਈ ।
ਹੁਣ ਜੋਰ ਨੀ ਸਾਡੜਾ ਕਾਈ ਜੋਰ ਨੀ ਚਲਦਾ ।

## ਮੁਕਲਾਵਾ

ਜਿਨ੍ਹਾਂ ਵਿਆਹ ਵਾਲਿਆਂ ਨੇ ਮੁਟਿਆਰ ਧੀ ਦਾ ਵਿਆਹ ਕੀਤਾ ਹੁੰਦਾ ਹੈ, ਉਹ ਵਿਆਹ ਮੁਕਲਾਵਾ ਇਕੱਠਾ ਹੀ ਕਰ ਦਿੰਦੇ ਹਨ । ਜਿਨ੍ਹਾਂ ਨੇ ਕੁੜੀ ਛੋਟੀ ਉਮਰ ਵਿਚ ਹੀ ਵਿਆਹੀ ਹੁੰਦੀ ਹੈ ਉਹ ਤਿੰਨ ਜਾਂ ਸੱਤ ਵਰ੍ਹੇ ਪਿਛੋਂ ਮੁਕਲਾਵੇ ਟੋਰਦੇ ਸਨ । ਮੁਕਲਾਵਾ ਕੁੜੀਆ ਦੇ ਛੋਟੇ ਹੁੰਦਿਆਂ ਦੇ ਵਿਆਹਾਂ ਕਾਰਨ ਚੱਲਿਆ ਸੀ । ਪੁਰਾਣੀ ਪੀੜ੍ਹੀ ਦੇ ਲੋਕ ਦੱਸਦੇ ਹਨ, ਕਈ ਕੁੜੀਆਂ ਵਧੇਰੇ ਹੀ ਛੋਟੀਆਂ ਹੋਣ ਕਾਰਨ ਵਿਆਹ ਵੇਲੇ ਕੁੜੀ ਦੀ ਥਾਂ ਗੱਡੀ ਵਿਚ ਗੁੜ ਦੀ ਭੇਲੀ ਭੇਜ ਦਿੰਦੇ ਸਨ । ਇਨ੍ਹਾਂ ਗੱਲਾਂ ਕਾਰਨ ਕਿ, 'ਛੋਟੀ ਹੁੰਦੀ ਕੁੜੀ ਦਾ ਤਾਂ ਸਹੁਰੇ ਜਾਣ ਨਹੀਂ ਹੋਇਆ

ਮੁਕਲਾਵਾ ਇਕ ਛੋਟਾ ਵਿਆਹ ਹੀ ਰਚਾ ਲਿਆ ਜਾਂਦਾ ਸੀ । ਜਿਸ ਵਿਚ ਕੁੜੀ ਦੀਆਂ ਸਹੇਲੀਆਂ, ਮਹਿੰਦੀ, ਸ਼ੀਸ਼ਾ, ਸੁਰਮਾ, ਕੰਘੀਆਂ ਦਾ ਜੋੜਾ, ਸਾਬਣ ਦੀਆਂ ਟਿੱਕੀਆਂ, ਕੱਤਣੀ, ਮੂਹੜੇ, ਡੋਰੀ-ਪਰਾਂਦੇ ਨਿੱਕੀਆਂ ਨਿੱਕੀਆਂ ਸੁਗਾਤਾਂ ਪੇਸ਼ ਕਰਦੀਆਂ ਸਨ । ਹੁਣ ਇਹ ਸਭ ਚੀਜ਼ਾਂ ਨਾਲਦਿਆਂ ਮੁਕਲਾਵਿਆਂ ਵਾਲਿਆਂ ਘਰਾਂ ਵਿਚ ਖ਼ੱਟ ਵੇਲੇ ਹੀ ਧਰ ਲਈਆਂ ਜਾਂਦੀਆਂ ਹਨ । ਇਨ੍ਹਾਂ ਸੁਗਾਤਾਂ ਗਹਿਣਿਆਂ ਕੱਪੜਿਆਂ ਦੀ ਸੰਭਾਲ ਲਈ ਸੰਦੂਕ ਦਿਤੇ ਜਾਂਦੇ ਹਨ । ਸੰਦੂਕਾਂ ਉਤੇ ਲੋਹੇ ਪਿੱਤਲ ਤੇ ਪੰਨਿਆਂ ਦੀ ਜੜ੍ਹਤ ਜੜਾਈ ਜਾਂਦੀ ਹੈ । ਅੱਜ ਕੱਲ ਸੰਦੂਕਾਂ ਦੀ ਥਾਂ ਪੇਟੀਆਂ ਨੇ ਲੈ ਲਈ ਹੈ । ਕਈ ਸਰਦੇ ਪੁਜਦੇ ਘਰ ਖੜ੍ਹਵੀਆਂ ਤੇ ਚੱਕਵੀਆਂ ਅਲਮਾਰੀਆਂ ਵੀ ਦਿੰਦੇ ਹਨ ।

ਸ਼ੀਸ਼ੇ, ਸੁਰਮੇ, ਡੋਰੀ, ਪਰਾਂਦੇ ਦਾ ਜਦੋਂ ਦਿਖਾਵਾ ਦਿਖਾਇਆ ਜਾਂਦਾ ਹੈ ਤਾਂ ਇਨ੍ਹਾਂ ਦੇ ਵਰਨਣ ਵਾਲੇ ਗੀਤ ਕੁੜੀਆਂ ਦੇ ਮੂੰਹਾਂ ਉਤੇ ਹੀ ਆਪ ਮੁਹਾਰੇ ਹੀ ਮਚਲ ਪੈਂਦੇ ਹਨ—

ਚੰਦ ਸੂਰਜ ਦਾ ਹੋਇਆ ਝਗੜਾ, ਕੌਣ ਜਿੱਤੇ ਕੌਣ ਹਾਰੇ ਵੇ ਹੇ ।
ਚੰਦ ਆਖੇ ਮੈਨੂੰ ਸਭ ਜਗ ਦੇਖੇ, ਸੂਰਜ ਕਹੇ ਤਪ ਮੇਰਾ ਵੇ ਹੇ ।
ਸ਼ੀਸ਼ੇ ਤੇ ਸੁਰਮੇ ਦਾ ਪੈ ਗਿਆ ਝਗੜਾ, ਕੌਣ ਜਿੱਤੇ ਕੌਣ ਹਾਰੇ ਵੇ ਹੇ ।
ਸ਼ੀਸ਼ਾ ਕਹੇ ਮੈਨੂੰ ਸਭ ਜਗ ਦੇਖੇ, ਸੁਰਮਾ ਕਹੇ ਰੂਪ ਮੇਰਾ ਵੇ ਹੇ ।
ਮਹਿੰਦੀ ਤੇ ਮੌਲੀ ਦਾ ਪੈ ਗਿਆ ਝਗੜਾ, ਕੌਣ ਜਿੱਤੇ ਕੌਣ ਹਾਰੇ ਵੇ ਹੇ ।
ਮਹਿੰਦੀ ਕਹੇ ਮੈਨੂੰ ਸਭ ਜੱਗ ਲਾਵੇ, ਮੌਲੀ ਕਹੇ ਸਗਨ ਮੇਰਾ ਵੇ ਹੇ ।

ਖੱਟ ਦੀ ਰੀਤ ਆਮ ਤੌਰ ਤੇ ਜੰਞ ਟੁਰਨ ਤੋਂ ਪਹਿਲਾਂ ਉਸੇ ਦਿਨ ਕਰਦੇ ਹਨ । ਪਰ ਕਈ ਵਿਆਹਾਂ ਵਾਲੇ ਜੰਞ ਦੀ ਵਿਚਕਾਰਲੀ ਰੋਟੀ ਤੋਂ ਪਹਿਲਾਂ, ਵਿਚਾਲੜੇ ਦਿਨ ਕਰ ਲੈਂਦੇ ਹਨ, ਜਿਨ੍ਹਾਂ ਨੇ ਜੰਞ ਨੂੰ ਚਾਰ ਦਿਨ ਰੱਖਣਾ ਹੁੰਦਾ ਹੈ ਉਹ ਤੀਜੇ ਦਿਨ ਕਰਦੇ ਹਨ । ਪਿੰਡਾਂ ਵਿਚ ਅੱਜ ਕਲ ਜੰਞਾਂ ਤੀਜੇ ਦਿਨ ਸਵੇਰੇ ਤੋਰੀਆਂ ਜਾਂਦੀਆਂ ਹਨ ਜਿਸ ਕਰਕੇ ਖੱਟ ਦਾ ਵਿਖਾਵਾ ਵਿਚਾਲੜੇ ਦਿਨ ਕਰਕੇ ਲੀੜੇ ਕੱਪੜੇ ਸੰਭਾਲ ਕੇ ਤੋਰ ਤੁਰਾਈ ਦਾ ਆਹਰ ਪਾਹਰ ਆਰੰਭ ਹੋ ਜਾਂਦਾ ਹੈ । ਇਉਂ ਵਿਆਹ ਮੁਕਲਾਵਾ ਇਕੱਠਾ ਕਰਕੇ ਕੁੜੀ ਵਾਲੇ ਘਰ ਸਾਹਾ ਸਮਾਪਤ ਹੋ ਜਾਂਦਾ ਹੈ ।

# ਕੁੜੀ ਦੀ ਵਿਦਾਈ



ਕੁੜੀ ਦੀ ਡੋਲੀ ਤੁਰਨ ਸਮੇਂ, ਸੰਜੋਗ ਵਿਜੋਗ ਦੇ ਭਾਵ ਪਰਸਪਰ ਇਤਨੇ ਰਸ-ਗੁੱਧੇ ਹੁੰਦੇ ਹਨ ਕਿ ਪਿਘਲੇ ਮਨਾਂ ਦੇ ਰਿਮ ਝਿਮ ਵਰ੍ਹਦੇ ਹੰਝੂਆਂ ਤੋਂ ਇਹ ਜਾਣਨਾ ਔਖਾ ਹੋ ਜਾਂਦਾ ਹੈ ਕਿ ਇਹ ਕਿਸ ਅਵਸਥਾ ਦੇ ਸੰਕੇਤ ਹਨ। ਆਖਰ ਹੁੰਦੇ ਤਾਂ ਇਹ ਹੰਝੂ ਹੀ ਹਨ, ਡਲ੍ਹਕਦੇ ਛਲ੍ਹਕਦੇ ਤ੍ਰਿਪ ਤ੍ਰਿਪ ਕਿਰਦੇ ਹੰਝੂ, ਜੋ ਨਵ-ਮੇਲ ਦੀ ਠੰਢਕ ਤੇ ਵਿਛੋੜੇ ਦੇ ਸੇਕ ਦੇ ਟੱਕਰਵੇਂ ਮੇਲ ਦੇ ਵਾਯੂ-ਮੰਡਲ ਵਿਚ ਆਪ-ਮੁਹਾਰੇ ਵਹਿ ਰਹੇ ਹੁੰਦੇ ਹਨ।

ਸਖੀਆਂ ਸਹੇਲੀਆਂ ਨੂੰ ਜਿਉਂ ਹੀ ਇਹ ਆਵਾਜ਼ ਸੁਣਦੀ ਹੈ 'ਕਰੋ ਭਾਈ ਡੋਲੀ ਤਿਆਰ' ਧੜਕਦੇ ਦਿਲਾਂ ਨਾਲ ਲਾੜੀ ਕੋਲ ਇਕੱਠੀਆਂ ਹੋ ਕੇ ਗਲਵੱਕੜੀਆਂ ਪਾ ਪਾ ਕੇ ਮਿਲਦੀਆਂ ਦੀਆਂ ਅਖਾਂ ਸੱਜਲ ਹੋ ਜਾਂਦੀਆਂ ਹਨ, ਥਰਕਦੇ ਗਲਿਆਂ ਦੀਆਂ ਸੁਰਾਂ ਵਿੱਚੋਂ ਝਰਨਾਟਾਂ ਛੇੜਦੀ ਮੌਕੇ ਦੇ ਗੀਤ ਦੀ ਇਕ ਧੁਨੀ ਨਿਕਲਦੀ ਹੈ—

ਬੀਬੀ ਦਾ ਮਾਂ ਪਿਉ ਨਿਉਂ ਗਿਆ, ਹੋਰ ਨਿਵਿਆਂ ਨਾਂ ਕੋਈ।

ਨਿਉਂ ਗਿਆ ਪਰਬਤ ਪਹਾੜਾਂ ਦਾ, ਹੋਰ ਨਿਵਿਆਂ ਨਾ ਕੋਈ।
ਬੀਬੀ ਦਾ ਬਾਬਲ ਇਉਂ ਰੋਵੇ, ਜਿਉਂ ਘਟ ਸਾਵਣ ਦੀ ਆਈ।
ਤੂੰ ਕਿਉਂ ਰੋਨਾ ਏਂ ਬਾਬਲਾ ਵੇ, ਜੱਗ ਹੁੰਦੜੀ ਆਈ।
ਤੁਸੀਂ ਕਿਉਂ ਰੋਵੋ ਮਾਪੜਿਓ, ਜੱਗ ਹੁੰਦੜੀ ਆਈ।

ਇਕ ਦਮ ਚਹੁੰ ਤਰਫੀ ਸੱਨਾਟਾ ਛਾ ਜਾਂਦਾ ਹੈ। ਕੁੜੀਆਂ ਤੇ ਜੁੜੀਆਂ ਸਵਾਣੀਆਂ ਆਪਣੇ ਮਨ-ਤਰੰਗਾਂ ਨੂੰ ਕਾਬੂ ਵਿਚ ਨਹੀਂ ਰੱਖ ਸਕਦੀਆਂ। ਭਖਦੀਆਂ ਦੁਪਹਿਰਾਂ ਵਿਚ ਜਿਵੇਂ ਕੋਈ ਲੋਅ ਦਾ ਤੱਤਾ ਬੁੱਲਾ ਲੂਹਵੀਂ ਤਪਸ਼ ਵਹੁੰਦਾ ਲੰਘ ਜਾਂਦਾ ਹੈ। ਇਸ ਦੂਵੇ ਹੋਏ ਵਾਯੂ-ਮੰਡਲ ਵਿਚ, ਇਵੇਂ ਜਿਵੇਂ ਇਕ ਹੋਰ ਸੁਰ ਦਿਲਾਂ ਨੂੰ ਚੀਰਦੀ ਲੰਘ ਜਾਂਦੀ ਹੈ।

ਗਲੀਆਂ ਤਾਂ ਹੋਈਆਂ ਬਾਬਲ ਭੀੜੀਆਂ,
ਮੈਨੂੰ ਆਂਙਣ ਹੋਇਆ ਪ੍ਰਦੇਸ।
ਸਾਂਭ ਬਾਬਲ ਘਰ ਆਪਣਾ,
ਧੀ ਚਲੀ ਬਿਗਾਨੇ ਦੇਸ।
ਦੇਸਾਂ ਦਾ ਰਾਜਾ ਬਾਪ ਛੋੜਿਆ,
ਮਾਂ ਮਹਿਲਾਂ ਦੀ ਰਾਣੀ।
ਪੱਟੀਆਂ ਲਿਖਦੇ ਵੀਰ ਛੱਡੇ,
ਛੋਡਿਆ ਸਭ ਘਰ ਬਾਰ ਵੇ ਸੁਣ ਬਾਪ ਮੇਰੇ।
ਆਲੇ ਤੇ ਭੋਲੇ ਮੇਰੀਆਂ ਗੁਡੀਆਂ,
ਲੱਥਾ ਨਹੀਂ ਖੇਡਣ ਤੇ ਚਾਉ ਵੇ।
ਸਖੀਆਂ ਸਹੇਲੀਆਂ ਵਿਛੜੀਆਂ,
ਮੇਰੇ ਰੋਂਦੇ ਨੇ ਭੈਣ ਭਰਾਉ ਵੇ।

ਇਤਨੇ ਨੂੰ ਡੋਲੀ ਆ ਜਾਂਦੀ ਹੈ, ਪਾਲਕੀ ਦੀ ਥਾਂ ਭਾਵੇਂ ਝੀਊਰ ਦੀ ਵਹਿੰਗੀ ਹੈ ਕਿਉਂ ਨਾ ਹੋਵੇ—ਜਿਸ ਵਿਚ ਉਹ ਰੱਥ ਚੜ੍ਹਾਉਣ ਤੱਕ ਬਿਠਾ ਕੇ ਲਿਜਾਂਦਾ ਹੈ—ਇਕ ਵਾਰੀ ਤਾਂ ਉਸ ਵਹਿੰਗੀ ਬਾਰੇ ਵੀ ਹੀਰਿਆਂ ਲਾਲਾਂ ਦੀ ਜੜ੍ਹਤ ਜੜੀ ਦਾ ਵਰਣਨ ਆਰੰਭ ਹੋ ਜਾਂਦਾ ਹੈ—

ਬੀਬੀ ਤੇਰੀ ਡੋਲੀ ਨੂੰ ਲੱਗੜੇ ਹੀਰੇ,
ਤੈਨੂੰ ਵਿਦਾ ਕਰਨ ਤੇਰੇ ਵੀਰੇ।
ਤੇਰੀ ਡੋਲੀ ਨੂੰ ਲੱਗੜੇ ਰੱਸੇ,
ਬੀਬੀ ਤੂੰ ਰੋਵੇਂ ਜਗ ਹੱਸੇ।

ਤੇਰੀ ਡੋਲੀ ਦਾ ਬਾਣ ਪੁਰਾਣਾ,
ਨਾ ਰੋ ਬੇਟੀਏ ਧੀਆਂ ਦਾ ਧਨ ਬਿਗਾਨਾ ।
ਬੀਬੀ ਤੇਰੀ ਡੋਲੀ ਨੂੰ ਲੱਗੜੇ ਛਾਪੇ,
ਤੈਨੂੰ ਵਿਦਾ ਕਰਨ ਤੇਰੇ ਮਾਪੇ ।

ਵਿਚ ਵਿਚ ਇਸ ਗੀਤ ਦੇ ਜ਼ਵਾਬੀ ਪ੍ਰਭਾਵ ਆਉਂਦੇ ਜਾਂਦੇ ਹਨ—

ਅੱਜ ਦੀ ਦਿਹਾੜੀ ਡੋਲੀ ਰੱਖ ਲੈ ਨੀ ਮਾਂ,
ਰਵ੍ਹਾਂ ਬਣ ਕੇ ਗੋਲੀ ਨੀ ਮਾਂ ।
ਮੇਰੀ ਡੋਲੀ ਨੂੰ ਤੋਰ ਛਿਪਾ ਕੇ ਨੀ,
ਧੀਆਂ ਕੱਢਣ ਘਰੋਂ ਹੱਥੀਂ ਮਾਪੇ ਨੀ ਮਾਂ ।

ਘਰੋਂ ਉਠ ਰਹੀ ਡੋਲੀ ਵਿਚ ਵਿਦਾ ਕਰੀ ਜਾ ਰਹੀ ਧੀ ਨੂੰ ਦੇਖ ਕੇ, ਇਸ ਤੋਂ ਪਹਿਲਾਂ ਜਾਂ ਪਿਛੋਂ ਵਿਦਾ ਹੋਣ ਵਾਲੀਆਂ ਕੁੜੀਆਂ ਦੇ ਆਪਣੇ ਮਨਾਂ ਦੀ ਹਾਲਤ, ਦਿਲਾਂ ਨੂੰ ਟੁੰਬ ਜਾਂਦੀ ਹੈ । ਇਸ ਦਿਲ-ਟੁੰਬਵੀਂ ਵੇਦਨਾ ਨੂੰ ਅਜੇਹੇ ਦਿਲ-ਕੰਬਾਊ ਤਰੀਕੇ ਨਾਲ ਗੀਤਾਂ ਵਿਚ ਗਾਇਆ ਜਾਂਦਾ ਹੈ ਕਿ ਪਥਰੀਲੇ ਮਨ ਵੀ ਸਿੰਮ ਪੈਂਦੇ ਹਨ ।

ਤੇਰੇ ਮਹਿਲਾਂ ਦੇ ਵਿਚ ਵਿਚ ਵੇ ਬਾਬਲ ਡੋਲਾ ਨਹੀਂ ਲੰਘਦਾ ।
ਇਕ ਇੱਟ ਪੁਟਾ ਦੂੰਗਾ ਧੀਏ ਘਰ ਜਾਹ ਆਪਣੇ ।

ਘਰੋਂ ਡੋਲੀ ਚੁੱਕਣ ਵੇਲੇ, ਕੁਝ ਉਮਰ ਭਰ ਪਾਲੀ ਪਲੋਸੀ ਕੁੜੀ ਨੂੰ ਟੋਰਨ ਦੇ ਭਾਵਾਂ ਨਾਲ ਮਾਪਿਆਂ ਦੇ ਮਨ ਛਲਕਦੇ ਹੋਣ ਕਰਕੇ, ਤੇ ਕੁਝ ਕੁੜੀਆਂ ਤੇ ਸਹੇਲੀਆਂ ਦੇ ਵਿਛੋੜਾ ਪੈਣ ਦੀਆਂ ਉਜਾਗਰ ਹੋ ਰਹੀਆਂ ਚੀਸਾਂ ਮੁੜ ਮੁੜ ਉਬਾਲੇ ਖਾ ਰਹੀਆਂ ਹੁੰਦੀਆਂ ਹਨ—

ਤੇਰੇ ਮਹਿਲਾਂ ਦੇ ਵਿਚੋਂ ਵੇ ਬਾਬਲ ਡੋਲਾ ਨਹੀਂ ਲੰਘਦਾ ।
ਦੋ ਇੱਟਾਂ ਪੁਟਾ ਸੁੱਟਾਂਗਾ, ਜਾਈਏ ਘਰ ਜ਼ਾਹ ਆਪਣੇ ।
ਤੇਰੇ ਬਾਗਾਂ ਦੇ ਵਿਚ ਵਿਚ ਵੇ, ਬਾਬਲ ਡੋਲਾ ਅੜ ਵੀ ਗਿਆ ।
ਦੋ ਖੱਟੇ ਪੁਟਾ ਸੁੱਟਾਂਗਾ, ਜਾਈਏ ਘਰ ਜਾਹ ਆਪਣੇ ।
ਤੇਰੇ ਮਹਿਲਾਂ ਦੇ ਵਿਚ ਵਿਚ ਵੇ, ਬਾਬਲ ਸਾਨੂੰ ਪਿਆਸ ਲੱਗੀ ।
ਰਾਹੇ ਖੂਹ ਲਵਾ ਦਿਊਂਗਾ ਨੀ, ਜਾਈਏ ਘਰ ਜਾਹ ਆਪਣੇ ।
ਤੇਰੇ ਮਹਿਲਾਂ ਦੇ ਵਿਚ ਵਿਚ ਵੇ, ਬਾਬਲ ਸਾਨੂੰ ਭੁੱਖ ਲੱਗੀ ।
ਲੜ ਲੱਡੂ ਬਨ੍ਹਾ ਦੇਊਂਗਾ, ਨੀ ਜਾਈਏ ਘਰ ਜਾਹ ਆਪਣੇ ।

ਜਿਉਂ ਹੀ ਡੋਲੀ ਕਹਾਰਾਂ ਦੇ ਸੋਢਿਆਂ ਏ ਉਠਦੀ ਹੈ ਜਿਵੇਂ ਚਿੜੀਆਂ ਦੀ ਡਾਰ ਵਿਚੋਂ ਕਿਸੇ ਇਕ ਚਿੜੀ ਦੇ ਉਤੇ ਹੋਰ ਜਾਨਵਰ ਦਾ ਹਮਲਾ ਹੋ ਜਾਣ ਤੇ ਸਾਰੀਆਂ

ਚਿੜੀਆਂ ਚੀਂ ਚਰਾ ਲਾ ਦਿੰਦੀਆਂ ਹਨ, ਕੁੜੀਆਂ ਇਸ ਵੇਲੇ ਇਸ ਤਰ੍ਹਾਂ ਵਗਦੇ ਹੰਝੂਆਂ ਵਿਚ ਆਪਣੇ ਗੀਤ-ਪਰੋਏ ਵਾਕਾਂ ਰਾਹੀਂ ਚੀਖ ਚਿੰਘਾੜਾ ਪਾ ਦਿੰਦੀਆਂ ਹਨ—

ਸਾਡਾ ਚਿੜੀਆਂ ਦਾ ਚੰਬਾ ਵੇ ਬਾਬਲ ਅਸੀਂ ਉਡ ਜਾਣਾ।
ਸਾਡੀ ਲੰਮੀ ਉਡਾਰੀ ਵੇ ਬਾਬਲ ਅਸੀਂ ਦੂਰ ਜਾਣਾ।
ਔਹ! ਮੇਰੀਆਂ ਗੁਡੀਆਂ ਵੇ ਬਾਬਲ ਅੱਜ ਕੌਣ ਖੇਲੇ।
ਮੇਰੀਆਂ ਖੇਡਣ ਪੋਤਰੀਆਂ ਜਾਈਏ ਘਰ ਜਾਹ ਆਪਣੇ।
ਮੇਰਾ ਛੁੱਟਾ ਕਸੀਦੜਾ ਵੇ ਬਾਬਲ ਅੱਜ ਕੌਣ ਕੱਢੇ।
ਮੇਰੀਆਂ ਕੱਢਣ ਪੋਤਰੀਆਂ ਧੀਏ ਘਰ ਜਾਹ ਆਪਣੇ।

ਨਾਲ ਹੀ ਸੁਰ ਬਦਲ ਕੇ ਅਗਲੀ ਗੱਲ ਸ਼ੁਰੂ ਕਰ ਲੈਂਦੀਆਂ ਹਨ—

ਗਲੀਆਂ ਹੋਈਆਂ ਭੀੜੀਆਂ, ਮੈਨੂੰ ਆਂਙਣ ਹੋਇਆ ਪਰਦੇਸ।
ਸਾਂਭ ਬਾਬਲ ਘਰ ਆਪਣਾ, ਤੇਰੀ ਧੀ ਚਲੀ ਪਰਦੇਸ।
ਮਾਂ ਰੋਂਦੀ ਦੀ ਅੰਗੀਆ ਭਿੱਜ ਗਈ, ਬਾਪ ਦਰਿਆ ਵਗਾਏ।
ਵੀਰ ਰੋਵੇ ਸਾਰਾ ਜਗ ਰੋਵੇ ਭਾਬੀਆਂ ਦੇ ਮਨ ਚਾਉ।

ਜਿਉਂ ਜਿਉਂ ਡੋਲੀ ਅੱਗੇ ਤੁਰਦੀ ਜਾਂਦੀ ਹੈ, ਨਾਲੋਂ ਨਾਲ ਕੁੜੀਆਂ ਦਾ ਜਮ-ਘਟਾ ਆਪਣੇ ਗੀਤਾਂ ਦੀਆਂ ਸੁਰਾਂ ਬਦਲਦਾ ਤੁਰਿਆ ਜਾਂਦਾ ਹੈ :

ਕੀ ਤੇਰੇ ਦਿਲ ਵਿਚ ਆਈ ਵੇ ਬਾਬਲਾ ਕੀ ਤੇਰੇ ਦਿਲ ਵਿਚ ਆਈ।
ਕਿਉਂ ਜਾਈ ਪ੍ਰਣਾਈ!
ਅੰਬੜੀ ਠੰਢੀ ਛਾਂ ਵੇ ਬਾਬਲਾ ਕਿਉਂ ਮੈਥੋਂ ਛੁਡਵਾਈ।
ਅੱਖੀਆਂ ਤੋਂ ਓਹਲੇ ਭੇਜ ਕੇ ਬਾਬਲਾ ਕੀ ਤੈਨੂੰ ਮਿਲਿਆ ਈ।
ਕੀ ਤੈਂ ਖੱਟਿਆ ਕੀ ਤੈਨੂੰ ਮਿਲਿਆ ਕਿਉਂ ਬੰਦੀ ਪਰਨਾਈ।

ਅਗੋਂ ਪਿਉ ਵਲੋਂ ਆਪੇ ਹੀ ਆਖਦੀਆਂ ਹਨ—

ਧੀਆਂ ਧਨ ਬਿਗਾਨੜਾ ਨੀ ਬੱਚੜੀਏ ਸੋਹਣ ਕੰਤਾਂ ਦੇ ਕੋਲ।
ਬਾਬਲ ਦੇ ਘਰ ਜੁਆਨ ਜੋ ਧੀਆਂ ਸੋਂਹਦੀਆਂ ਨਾਹੀਂ ਮਾਰਨ ਲੋਕੀਂ ਬੋਲ।

ਕੁੜੀ ਦੇ ਰੱਥ ਕੋਲ ਪਹੁੰਚਣ ਤੇ ਸਭ ਕੁਝ ਜਾਣਦਿਆਂ ਬੁਝਦਿਆਂ ਮੌਕੇ ਦਾ ਪ੍ਰਭਾਵ ਅਜਿਹੇ ਜ਼ੋਰਦਾਰ ਅਸਰ ਨਾਲ ਛਾ ਜਾਂਦਾ ਹੈ ਜਿਵੇਂ ਕੁੜੀ ਨੇ, ਅਗੋਂ ਜਲਾਦਾਂ ਕੋਲ ਜਾਣਾ ਹੁੰਦਾ ਹੈ—

ਮੈਨੂੰ ਰੱਖ ਲੈ ਅੱਜ ਦੀ ਰਾਤ ਨੀ ਮਾਏ ਰੱਖ ਲੈ ਅੱਜ ਦੀ ਰਾਤ।
ਵੇਹੜੇ ਬੈਠੀਆਂ ਮੈਂ ਵਿਛੜ ਚੱਲੀ, ਵਿਛੜ ਚੱਲੀ ਮੈਂ ਆਪ ਨੀ।

ਕੀਕਣ ਰੱਖਾਂ ਧੀਏ ਮੇਰੀਏ ਮੈਂ ਸੱਜਣ ਸਦਾ ਲਏ ਆਪ ਨੀ।
ਵੇਹੜਾ ਭਰਿਆ ਭਾਈਆਂ, ਮੈਂ ਵਿਛੜ ਚਲੀ ਆਪ ਨੀ,
ਕੀਕਣ ਰੱਖਾਂ ਨਿਨਾੜੀਏ, ਮੈਂ ਸੱਜਣ ਸਦਾ ਲਏ ਆਪ ਨੀ।

ਜਾਂਞੀਆਂ ਮਾਂਞੀਆਂ ਦੇ ਜੁੜੇ ਪਚੱਘ ਵਿਚ ਜਿਥੇ ਲਾੜਾ ਆਪਣੇ ਸੰਗੀਆਂ ਸਾਥੀਆਂ ਸਮੇਤ ਰੱਥ ਜੁੜਾ ਕੇ, ਲਾੜੀ ਨੂੰ ਲੈ ਜਾਣ ਲਈ ਤਿਆਰ ਖੜ੍ਹਾ ਹੁੰਦਾ ਹੈ, ਗੰਗਾ ਜਮਨਾ ਵਿਚ ਸੁਰਸ੍ਵਤੀ ਦੇ ਮੇਲ ਵਾਂਗ ਕੁੜੀਆਂ ਦਾ ਇਹ ਜਲੂਸ ਪਹੁੰਚ ਕੇ ਤ੍ਰਿਬੇਣੀ ਸੰਗਮ ਦਾ ਰਹੱਸ ਪੈਦਾ ਕਰ ਦਿੰਦਾ ਹੈ।

ਅਗੋਂ ਹੇਅਰਿਆਂ ਵਿਚ ਸੁਰ ਛਿੜ ਪੈਂਦੀ ਹੈ—

ਛੰਨਾਂ ਵੇ ਭਰਿਆ ਮਾਸੜਾ ਦੁੱਧ ਦਾ, ਕੋਈ ਘੁਟੀਂ ਘੁਟੀਂ ਪੀ।
ਜੇ ਥੋਡਾ ਪੁੱਤ ਹੈ ਲਾਡਲਾ ਸਾਡੀ ਪੁੱਤਾਂ ਬਰਾਬਰ ਧੀ।

ਭੈਣ ਆਖਦੀ ਹੈ—

ਸੂਹੇ ਨੀ ਭੈਣੇ ਤੇਰੇ ਕੱਪੜੇ ਕਾਲੇ ਕਾਲੇ ਕੇਸ।
ਧੰਨ ਜਿਗਰਾ ਤੇਰੇ ਬਾਪ ਦਾ ਜੀਹਨੇ ਦਿੱਤੀ ਪਰਾਏ ਦੇਸ।

ਇਤਨੇ ਨੂੰ ਕੋਈ ਅੰਕ ਸਹੇਲੀ ਆਪਣੀ ਧੁਨ ਅਲਾਪ ਦਿੰਦੀ ਹੈ—

ਕਿੱਕਰੇ ਨੀ ਕੰਡਿਆਲੀਏ ਤੇਰੀ ਤੁੱਕੀਂ ਪੈ ਗਏ ਬੀ।
ਅੰਕ ਸਹੇਲੀ ਛੱਡ ਕੇ ਮੇਰਾ ਕਿਤੇ ਨਾ ਲੱਗਦਾ ਜੀ।
ਵੱਸ ਨਹੀਂ ਭੈਣੇ ਵੱਸ ਨਹੀਂ, ਨਹੀਂ; ਚਲਾਂ ਮੈਂ ਤੇਰੇ ਨਾਲ।
ਮਾਪੇ ਦੇਣਗੇ ਗਾਲੀਆਂ ਕੋਈ ਲੋਕੀ ਕਰੂ ਵਿਚਾਰ।

ਵਿਚੋਂ ਇਕ ਕੋਈ ਸਿਆਣੀ ਸਵਾਣੀ, ਕਈ ਵਾਰੀ ਲਾੜੀ ਦੀ ਭਰਜਾਈ, ਆਪਣੀ ਮਾਪਿਆਂ ਵਾਲੀ ਅਪਣੱਤ ਭਰਦੀ ਹੋਈ ਅਲਾਉਂਦੀ ਹੈ—

ਕੋਠੇ ਤੇ ਦੋ ਚਤਕਾਂ ਕਰਦੀਆਂ ਬੱਤੇ ਬੱਤ।
ਧੀਆਂ ਵਾਲਿਆਂ ਦੀ ਬੇਨਤੀ ਕਿ ਅਸੀਂ ਬੰਨ੍ਹ ਖੜੇਤੇ ਹੱਥ।

ਕਈ ਵਾਰੀ ਕੁੜੀ ਦੀ ਮਾਂ ਤੇ ਬਹੁਤ ਵਾਰੀ ਮਾਸੀ ਜਾਂ ਮਾਮੀ ਜੰਞ ਵਾਲਿਆਂ ਨੂੰ 'ਉੱਚੇ' ਸਮਝ ਕੇ ਆਖਦੀ ਹੈ—

ਕਿਆ ਸੱਜਣੋ ਤੁਸੀਂ ਚਲੇ ਘਰ ਆਪਣੇ, ਸਾਡੇ ਨੈਣਾਂ ਦੀ ਅਰਦਾਸ।
ਮੰਨਿਓ ਸਾਡੀ ਰਾਮ ਰਾਮ ਸਾਡਾ ਚਿਤ ਜੀ,
ਕਿ ਉੱਚਿਓ ਸੱਜਣੋ ਤੁਹਾਡੜੇ ਪਾਸ।

ਕਈ ਜੰਞਾਂ ਵਿਚ, ਜਿਥੇ ਭਲੇਮਾਣਸ ਤੇ ਸਾਊ ਆਦਮੀ ਹੋਣ ਇਸ ਪਿਛੋਂ ਹੇਰਿਆਂ ਦੀ ਸਮਾਪਤੀ ਹੋ ਜਾਂਦੀ ਹੈ, ਪਰ ਜਿਥੇ ਜਾਂਞੀ ਚੁਲਬਲੇ ਗਏ ਹੋਣ ਓਥੇ

ਦੋਹਾਂ ਪਾਸਿਆਂ ਤੋਂ ਸਵਾਲ ਜਵਾਬ ਅਰੰਭ ਹੋ ਜਾਂਦੇ ਹਨ।

ਕਈ ਵਾਰੀ ਕੁੜੀਆਂ ਗੱਲਾਂ ਬਾਤਾਂ ਨਾਲ ਢਾਕੇ ਦੀਆਂ ਜਾਦੂਗਰਨੀਆਂ ਨੂੰ ਵੀ ਮਾਤ ਪਾ ਦਿੰਦੀਆਂ ਹਨ—

ਚੁਟਕੀ ਮਾਰਾਂ ਰਾਖ ਦੀ ਤੈਨੂੰ ਖੋਤਾ ਲਵਾਂ ਬਣਾ।
ਦਸ ਮਣ ਛੋਲੇ ਲੱਦ ਕੇ ਤੈਨੂੰ ਪਾਵਾਂ ਸਿਵਿਆਂ ਦੇ ਰਾਹ।

ਕੋਲੋਂ ਦੂਜੀ ਇਹੋ ਕਿਸਮ ਦਾ ਹੋਰ ਨਹਿਲੇ ਤੇ ਦਹਿਲਾ ਕੱਢ ਮਾਰਦੀ ਹੈ—

ਚੁਟਕੀ ਮਾਰਾਂ ਰਾਖ ਦੀ ਤੈਨੂੰ ਬਾਂਦਰ ਲਵਾਂ ਬਣਾ।
ਗਲ ਵਿਚ ਰੱਸਾ ਪਾਇਕੇ ਤੈਥੋਂ ਖੇਡਾਂ ਲਵਾਂ ਪਵਾ।

ਅਗੋਂ ਜਾਂਞੀਆਂ ਦੀ ਅਣਖ ਵੀ ਭੱਖ ਉਠਦੀ ਹੈ ਉਨ੍ਹਾਂ ਦੇ ਭਾਣੇ ਕੁੜੀਆਂ ਨੂੰ ਕਿਉਂਕਿ ਕਿਧਰੇ ਜਾਣ ਆਉਣ ਨਹੀਂ ਦਿਤਾ ਜਾਂਦਾ। ਇਸ ਲਈ ਉਨ੍ਹਾਂ ਆਪਣੇ ਆਪ ਨੂੰ ਗੁਣੀ ਮੰਨ ਕੇ ਬੋਲੀ ਮਾਰਦਾ ਹੈ—

ਛੱਪੜ ਦੀਏ ਟਟੀਹਰੀਏ ਮੰਦੇ ਬੋਲ ਨਾ ਬੋਲ।
ਅਸੀਂ ਹੰਸ ਚਲੇ ਘਰ ਆਪਣੇ ਤੂੰ ਬੈਠੀ ਚਿੱਕੜ ਫੋਲ।

ਇਤਨੇ ਨੂੰ ਉੱਚੀ ਉੱਚੀ ਰੋਂਦੀ ਕੁੜੀ ਦੇ ਨਾਲ ਨੈਣ ਨੂੰ ਰਖਵਾਲੀ ਬਣਾ ਕੇ ਰੱਥ ਵਿਚ ਬੈਠਾ ਦਿੰਦੀਆਂ ਹਨ। ਇਕ ਕੁੜੀ ਹੇਅਰਾ ਲਾ ਕੇ ਵਿਦਾਈ ਦੇ ਅੰਤਮ ਵਾਕ ਹਵਾ ਵਿਚ ਵਗਾਹ ਸੁੱਟਦੀ ਹੈ—

ਦੋ ਕਬੂਤਰ ਰੰਗਲੇ ਚੁਗਦੇ ਨਦੀਉਂ ਪਾਰ।
ਸਾਡੀ ਭੈਣ ਨੂੰ ਇਉਂ ਰਖਿਓ ! ਕੀ ਜੀ, ਧੁਣਦਿਓ, ਜਿਉਂ ਫੁੱਲਾਂ ਦਾ ਹਾਰ।
ਕੋਠੇ ਉਤੇ ਕੋਠੜੀ ਹੇਠ ਤਪੇ ਤੰਦੂਰ।
ਗਿਣ ਗਿਣ ਲਾਵਾਂ ਰੋਟੀਆਂ ਖਾਣ ਵਾਲੇ ਜਾਣਗੇ ਦੂਰ।

ਰੱਥ ਦਾ ਪਾਟੀਆ ਜਦੋਂ ਬਲਦਾ ਦੀਆਂ ਰਾਸਾਂ ਖਿੱਚਦਾ ਹੈ, ਓਧਰ ਲਾੜੇ ਦਾ ਪਿਉ ਆਪਣੇ ਹੱਥ ਪੈਸਿਆਂ ਵਾਲੀ ਥੈਲੀ ਵਿਚ ਪਾ ਦਿੰਦਾ ਹੈ। ਨਾਲ ਹੀ ਰੱਥ ਉਤੋਂ ਦੀ ਵਰ੍ਹਦੇ ਪੈਸਿਆਂ, ਚੁਆਨੀਆਂ, ਅਠਿਆਨੀਆਂ ਰੁਪਈਆਂ ਦੀ ਛਣਕਾਰ ਪੈ ਜਾਂਦੀ ਹੈ। ਇਸ ਮੌਕੇ ਸੌ ਰੁਪਏ ਦੇ ਪੈਸਿਆਂ ਤੋਂ ਲੈ ਕੇ ਵੀਹਾਂ ਪੰਝੀਆਂ ਤੱਕ ਸੁਟੇ ਜਾਣੇ, ਬੜੀ ਹੀ ਸਾਦੀ ਜਿਹੀ 'ਸੋਟ' ਕਹੀ ਜਾਂਦੀ ਹੈ।

ਲਾੜੇ ਨੂੰ ਕੁੜੀਆਂ ਇਕ ਪਾਸੇ ਲੈ ਖੜ੍ਹਦੀਆਂ ਹਨ। ਲਾੜੇ ਦੀ ਝੋਲੀ ਵਿਚ ਪਤਾਸੇ ਪਾ ਕੇ, ਛੰਦਾ ਬੰਦੀ ਸ਼ੁਰੂ ਹੋ ਜਾਂਦੀ ਹੈ—

ਛੰਦ ਪਰਾਗਾ ਛੰਦ ਪਰਾਗਾ ਥਾਲੀਆਂ।
ਸੋਨੇ ਦਾ ਮੈਂ ਮਹਿਲ ਚਿਣਾਵਾਂ ਵਿਚ ਬਿਠਾਵਾਂ ਸਾਲੀਆਂ।

'ਹੱਛਾ! ਏਨਾ ਸੋਨਾ ਆ ਗਿਆ ਹੈ। ਸਾਡੀ ਭੈਣ ਨੂੰ ਹੱਸ-ਬੰਦ ਤਾਂ ਵਿਚੋਂ ਪੱਲੇ ਈ ਪਾ ਛੱਡੇ ਨੇ, ਵੇ, ਉਦੋਂ ਕਿਥੇ ਗਿਆ ਸੀ ਤੇਰਾ ਸੋਨਾ।' ਚਲੋ ਨੀ ਹੋਰ ਛੰਦ ਸੁਣੋ ?

ਅਗੋਂ ਪਰਾਹੁਣਾ ਅਪਣਾ ਦੂਜਾ ਤੀਰ ਚਲਾ ਦਿੰਦਾ ਹੈ—

ਛੰਦ ਪਾਰਗੇ ਆਈਏ ਜਾਈਏ ਛੰਦ ਪਰਾਗੇ ਗਹਿਣਾ।
ਇਕ ਨੂੰ ਤਾਂ ਅਸੀਂ ਲੈ ਚਲੇ ਹਾਂ ਇਕ ਸਾਕ ਹੋਰ ਲੈਣਾ।

'ਬੜਾ ਵਿਚੋਲਾ ਬਣਨ ਨੂੰ ਜੀਅ ਕਰਦੈ ਹੁਣੇ। ਪਹਿਲਾਂ ਆਪਣੇ ਪਿੰਡ ਦੇ ਮੁੰਡਿਆਂ ਦੇ ਬੂਥਿਆਂ ਵੰਨੀ ਤਾਂ ਦੇਖ, ਚਿੱਬ ਭਾਂਡਿਆਂ ਵਾਂਗ ਕਿਹੋ ਜਿਹੀ ਵਜ਼ਾ ਕਤਾ ਵਾਲੇ ਨੇ।'

'ਤੁਹਾਨੂੰ ਬਾਂਦਰੀਆਂ ਨੂੰ ਕੀਹਨੇ ਪੁਛਣਾ ਹੈ ਸਾਡੇ ਪਿੰਡ ਬਿਨਾਂ, ਹੋਰ ਕਿਧਰੇ ਬਖ਼ਤਾਵਰ ਧਰੇ ਨੀ ਪਏ ?' ਪਰਾਹੁਣਾ ਆਪਣੇ ਪਿੰਡ ਦੀ ਅਮੀਰੀ ਦਾ ਰੋਹਬ ਬਿਠਾਉਂਦਾ ਹੈ ਫਿਰ ਛੰਦ ਵਿਚ ਗੱਲ ਸ਼ੁਰੂ ਕਰ ਦਿੰਦਾ ਹੈ—

ਛੰਦ ਪਰਾਗੇ ਆਈਏ ਜਾਈਏ ਛੰਦ ਪਰਾਗੇ ਖੀਰਾ,
ਕੁੜੀ ਤੁਹਾਡੀ ਨੂੰ ਇਉਂ ਰਖਸਾਂ ਜਿਓਂ ਮੁੰਦਰੀ ਵਿਚ ਹੀਰਾ।

ਜਿਉਂ ਹੀ ਸੱਸ ਸਿਰ ਪਲੋਸਦੀ ਹੈ—ਕੁੜੀ ਵਿਦਾਇਗੀ ਦਾ ਹੇਅਰਾ ਲਾ ਦਿੰਦੀਆਂ ਹਨ—

ਔਹ ਗਏ ਸਾਜਣ ਔਹ ਗਏ ਲੰਘ ਗਏ ਦਰਿਆ।
ਰੱਜ ਨਾ ਗੱਲਾਂ ਕੀਤੀਆਂ ਮਨੋਂ ਨਾ ਲੱਥੜਾ ਚਾ।

ਅੱਧ-ਰੱਜੇ ਤੇ ਅੱਧ-ਕੱਜੇ ਚਾਵਾਂ ਵਾਲੀਆਂ ਮੁਟਿਆਰਾਂ, ਮੁੰਡੇ ਦੀ ਮਾਂ ਨੂੰ ਵਧਾਈਆਂ ਦਿੰਦੀਆਂ ਪਰਤ ਆਉਂਦੀਆਂ ਹਨ :

ਵਧਾਈਆਂ ਫਲਾਣੀਏ ਤੈਨੂੰ ਵਧਾਈਆਂ ਨੀ !
ਤੇਰੀਆਂ ਇਛੜੀਆਂ ਵਰ ਆਈਆਂ ਵਧਾਈਆਂ ਨੀ।
ਵਧਾਈਆ ਨੂੰ ਲਗਣ ਏਟੇ, ਤੇਰੇ ਜੀਊਣ ਚਾਰੇ ਬੇਟੇ, ਵਧਾਈਆਂ ਨੀ।

## ਡੋਲੀ ਦੀ ਪਹੁੰਚ

ਜੰਞ ਵਿਚ ਗਈਆਂ ਸਵਾਰੀਆਂ ਵਿਚੋਂ ਕੋਈ ਛੋਹਲੀ ਸਵਾਰੀ ਵਾਲਾ ਆਪਣੇ ਨਾਉਂ ਦੀ ਚਰਚਾ ਕਰਾਉਣ ਲਈ ਕਿ ਪਹਿਲਾਂ ਫਲਾਣੇ ਨੇ ਆ ਕੇ ਦੱਸਿਆ ਹੈ, ਵਿਆਹ ਵਾਲੇ ਘਰ ਆ ਖ਼ਬਰ ਸੁਣਾਉਂਦਾ ਹੈ, ਕਿ 'ਜੰਞ ਔਥੇ ਕੁ ਆ ਗਈ ਹੈ' ਵਿਆਹ ਵਾਲੇ ਘਰ ਉਡੀਕ ਤੇ ਪਹਿਲਾਂ ਵੀ ਘੱਟ ਨਹੀਂ ਹੁੰਦੀ, ਪਰ ਇਹ ਖ਼ਬਰ ਤਾਂ ਜਿਵੇਂ ਭਖਦੇ ਸੋਨੇ ਉਤੇ ਸੁਹਾਗਾ ਆ ਡਿੱਗਦਾ ਹੈ। ਖ਼ਬਰ ਸੁਣਦਿਆਂ ਹੀ ਖੁਸ਼ੀਆਂ ਲੱਦੇ ਸਾਰੇ ਜੀਅ ਲਾੜੇ ਲਾੜੀ ਦੇ ਸਆਗਤ ਲਈ ਝੱਟ ਪਲ ਵਿਚ ਤਿਆਰ ਹੋ ਖੜ੍ਹਦੇ

ਹਨ। ਨਾਈ ਘਰੋਂ ਘਰੀਂ ਜਾ ਕੇ ਸੱਦਾ ਦੇ ਜਾਂਦਾ ਹੈ – 'ਚਲੋ ਭਾਈ! ਬਹੂ ਨੂੰ ਲਾਹ ਲਿਆਓ।' 'ਦਰਵਾਜ਼ੇ ਮੂਹਰੇ ਰੱਥ ਆਇਆ ਖੜ੍ਹਾ ਹੈ।' ਪਿੰਡ ਦੀਆਂ ਕੁੜੀਆਂ, ਨਾਨਕ ਛੱਕ ਦੀਆਂ ਮੇਲਣਾਂ, ਟੋਲੀਆਂ ਬੰਨ੍ਹ ਕੇ ਗੀਤ ਗਾਉਂਦੀਆਂ ਲਾੜੀ ਨੂੰ ਲੈਣ ਲਈ ਤੁਰ ਪੈਂਦੀਆਂ ਹਨ :

ਨਿੱਕੀ ਨਿੱਕੀ ਬੂੰਦੀ ਵੇ ਨਿਕਿਆ ਮੀਂਹ ਵੇ ਵਰ੍ਹੇ।
ਵੇ ਨਿੱਕਿਆ ਮਾਂ ਵੇ ਸੁਹਾਗਣ ਤੇਰੀ ਸ਼ਗਨ ਕਰੇ।

ਇਸ ਤਰ੍ਹਾਂ ਗੀਤ ਗਾਉਂਦੀਆਂ ਕੁੜੀਆਂ ਤੇ ਸਵਾਣੀਆਂ ਦਾ ਇਹ ਜੱਥਾ ਬਹੂ ਨੂੰ ਰੱਥ ਤੋਂ ਲਾਹੁਣ ਲਈ ਪੁੱਜਦਾ ਹੈ। ਰੱਥ ਕੋਲ ਜਾ ਕੇ ਲਾੜੇ ਦੀ ਭਰਜਾਈ ਆਪਣੀ ਨਵੀਂ ਬਣੀ ਭੈਣ ਨੂੰ ਸਭ ਤੋਂ ਪਹਿਲਾਂ ਸੁਆਗਤ ਦੇ ਚਾਰ ਅੱਖਰ ਹੇਅਰਿਆਂ ਵਿਚ ਆਖਦੀ ਹੈ—

ਉਤਰ ਨੀ ਭੈਣੇ ਡੋਲਿਓ ਕਿ ਦੇਖ ਸਹੁਰੇ ਦਾ ਬਾਰ।
ਕੰਧਾਂ ਚਿੱਤਮ ਚਿੱਤਰੀਆਂ, ਕੋਈ ਕਿ ਜੀ, ਕਲੀ ਚਮਕਦਾ ਵਾਰ।
ਉਤਰ ਨੀ ਭਾਬੋ ਡੋਲਿਓਂ ਦੇਖ ਸਹੁਰੇ ਦਾ ਬਾਰ।
ਧੀਆਂ ਨੂੰ ਪਾਉਂਦੇ ਕੰਢੀਆਂ ਨੂੰਹਾਂ ਨੂੰ ਨੌਂ-ਲੱਖੇ ਹਾਰ।

ਭਰਜਾਈ ਦੇ ਮਿੱਠੇ 'ਸੁਆਗਤੀ ਬੋਲਾਂ' ਪਿਛੋਂ ਲਾੜੇ ਦੀਆਂ ਭੈਣਾਂ ਆਪਣੀ ਨਵੀਂ ਭਰਜਾਈ ਨੂੰ ਜੀਓ ਆਇਆਂ ਆਖਦੀਆਂ ਹਨ—

ਦੋ ਕਬੂਤਰ ਰੰਗਲੇ ਚੁਗਦੇ ਨਦਿਓਂ ਪਾਰ।
ਉਤਰ ਨੀ ਭਾਬੋ ਡੋਲਿਓਂ ਦੇਖ ਸੁਹਰੇ ਦਾ ਬਾਰ।
ਆਉਂਦਾ ਵੇ ਵੀਰਾ ਤੂੰ ਸੁਣਿਆ, ਕਿ ਰੋੜੇ ਵਾਲੀ ਢਾਬ।
ਕਿ ਤੇਰੇ ਹੇਠ ਵਿਛਾਵਾਂ ਰੇਸ਼ਮੀ, ਤੈਨੂੰ ਝੱਲਾਂ ਪੱਖੇ ਦੇ ਵਾਰ।

ਭੈਣਾਂ ਆਪਣੇ ਭਰਾ (ਲਾੜੇ) ਨੂੰ ਵਿਚ ਸ਼ਾਮਲ ਕਰਕੇ ਨਵੀਂ ਵਿਆਹੀ ਆਈ ਭਰਜਾਈ ਤੇ ਨਾਲ ਆਈ ਨੈਣ ਦਾ ਬੜੇ ਚੁਸਤ ਕਟਾਖ਼ਸ਼ਾਂ 'ਚ ਵਰਣਨ ਕਰਦੀਆਂ ਹਨ-

'ਜੱਦੋਂ ਵੇ ਵੀਰਾ ਤੂੰ ਜੰਞ ਚੜ੍ਹਿਆ ਤੇਰੀ ਮਾਂ ਨੇ ਚੱਬੀ ਜ਼ਵੈਣ।
ਬਹੂ ਲਿਆਂਦੀ ਵਿਆਹ ਕੇ, ਕਿ ਨਫ਼ੇ 'ਚ ਲਿਆਇਆ ਨੈਣ।'

ਭਰੇ ਇਕੱਠ ਵਿਚੋਂ ਸੱਸ ਅੱਗੇ ਵਧ ਕੇ ਪਹਿਲਾਂ ਰਥਵਾਨ ਨੂੰ ਖੰਮ੍ਹਣੀ ਨਾਲ ਲਪੇਟੀ ਗੁੜ ਦੀ ਭੇਲੀ ਦਿੰਦੀ ਹੈ—ਫਿਰ ਭੀੜ ਚੀਰਦੀ ਰੱਥ ਦੇ ਸੱਜੇ ਬੂਹੇ ਕੋਲ ਪੁੱਜ ਜਾਂਦੀ ਹੈ। ਓਧਰੋਂ ਕੁੜੀਆਂ ਵਿਚੋਂ ਹੇਰਿਆਂ ਦੀਆਂ ਹੋਰ ਧੁਨਾਂ ਉਠ ਰਹੀਆਂ ਹੁੰਦੀਆਂ ਹਨ—

ਕਿਉਂ ਬੈਠੀ ਨੀ ਭਾਬੋ ਕਿਉਂ ਬੈਠੀ, ਕਿਉਂ ਬੈਠੀ ਦਿਲਗੀਰ।
ਡੱਬਾ ਪਾਇਆ ਟੂੰਮਾਂ ਦਾ ਤੇਰੇ ਮੂਹਰੇ ਲਾਇਆ ਵੀਰ।

ਸੱਸ ਆਪਣੀ ਸ਼ਗਨਾਂ ਭਰੀ ਥਾਲੀ ਲੈ ਕੇ ਜਿਸ ਵਿਚ ਗੁੜ, ਚੌਲ, ਮਧਾਣੀ ਦਾ ਨੇਤਰਾ, ਹਲਦੀ ਦੀ ਗੱਠੀ ਹੁੰਦੀ ਹੈ, ਬਹੂ ਦਾ ਮੂੰਹ ਜੁਠਲਾਉਣ ਲਈ ਅੱਗੇ ਵਧਦੀ ਹੈ। ਰੱਥ ਵਿਚ ਬੈਠੀ ਬਹੂ ਦੇ ਮੂੰਹ ਵਿਚ ਉਛਾੜ ਚੁੱਕ ਕੇ ਘੁੰਡ ਦੇ ਅੰਦਰੋਂ ਹੀ ਮੂੰਹ ਜੁਠਲਾ, ਗਲਵੱਕੜੀ ਭਰ ਕੇ ਲਾਹ ਲੈਂਦੀ ਹੈ।

ਲਾੜਾ ਲਾੜੀ ਦਾ ਪੱਲਾ ਫੜ ਕੇ ਅੱਗੇ ਅੱਗੇ ਟੁਰਦਾ ਹੈ, ਮਗਰ ਮਗਰ ਕਿਸੇ ਜਿਠਾਣੀ ਜਾਂ ਦਿਉਰਾਣੀ ਦੇ ਗਲ ਲੱਗ ਕੇ ਮਲਕ ਮਲਕੜੇ ਲਾੜੀ ਟੁਰਦੀ ਜਾਂਦੀ ਹੈ। ਕੁੜੀਆਂ ਇਸ ਸਮੇਂ ਦੇ ਗੀਤ ਛੋਹ ਲੈਂਦੀਆਂ ਹਨ—

ਆਉਂਦੀ ਕੁੜੀ ਨੇ ਬਾਗ ਲਵਾਇਆ ਵਿਚ ਬਰੋਟਾ ਹੱਲਿਆ ਨੀ,
ਮਾਂ ਦਾ ਸੂਰਮਾ ਬਹੂ ਦੇ ਮੂਹਰੇ ਚੱਲਿਆ ਨੀ।
ਖੜੋਤੀ ਕੁੜੀਏ ਚੱਕ ਲਿਆ ਬਜ਼ਾਰ ਵਿਚੋਂ ਊਰੇ।
ਭਾਗਾਂ ਵਾਲਿਆਂ ਦੇ ਅੱਜ ਹੋ ਗਏ ਨੇ ਕਾਰਜ ਪੂਰੇ।

ਗੀਤ ਗਾਉਂਦੀਆਂ ਹੱਸਦੀਆਂ ਖੇਡਦੀਆਂ, ਨਵੀਂ ਬਹੂ ਘਰੇ ਲਿਜਾਣ ਦੇ ਚਾਵਾਂ ਵਿਚ ਮੁਗਧ ਹੋਈਆਂ ਨੂੰ ਵਿਆਹ ਵਾਲਾ ਘਰ ਛੇਤੀ ਹੀ ਆ ਜਾਂਦਾ ਹੈ। ਵਿਆਹ ਵਾਲੇ ਘਰ ਦੇ ਕੌਲਿਆਂ ਉਤੇ ਮੂਹਰੇ ਹੋ ਕੇ ਪਹਿਲਾਂ ਬਹੂ ਦੀ ਸੱਸ ਤੇਲ ਚੋਅ ਕੇ ਸਿਰੋਂ ਉਤੋਂ ਦੀ ਪਾਣੀ ਵਾਰ ਵਾਰ ਕੇ ਪੀਂਦੀ ਹੈ। ਕਈ ਮਾਵਾਂ ਦੇ ਪੁਤ ਬੇਪ੍ਰਵਾਹੀ ਨਾਲ ਇਹ ਆਖ ਕੇ, ਕਿ 'ਪੀ ਲੈਣ ਦਿਓ ਅੱਜ ਰੱਜ ਕੇ।' ਜਿੰਨਾਂ ਪਾਣੀ ਪੀ ਸਕਦੀ ਹੋਵੇ ਪੀਈ ਜਾਣ ਦਿੰਦੇ ਹਨ। ਘੱਟੋ ਘੱਟ ਸੱਤ ਘੁਟਾਂ ਤਾਂ ਉਸ ਨੇ ਪੀਣੀਆਂ ਹੁੰਦੀਆਂ ਹਨ ਪਰ ਸੱਤਵੀਂ ਘੁਟ ਮੁੰਡਾ ਉਸ ਨੂੰ ਪੀਣ ਨਹੀਂ ਦਿੰਦਾ, ਮੁੰਡਾ ਨਾ ਹਟਾਏ ਤਾਂ ਦਿਰਾਣੀਆਂ ਜਿਠਾਣੀਆਂ ਉਸ ਦੇ ਹੱਥੋਂ ਪਾਣੀ ਵਾਲਾ ਭਾਂਡਾ ਖੋਹ ਲੈਂਦੀਆਂ ਹਨ। ਕਹਿੰਦੇ ਇਸ ਤਰ੍ਹਾਂ ਪਾਣੀ ਵਾਰ ਕੇ ਮਾਂ ਆਪਣੇ ਨੂੰਹ-ਪੁਤ ਦੀਆਂ ਸਾਰੀਆਂ ਬਲਾਈਆਂ ਆਪਣੇ ਸਿਰ ਲੈਣ ਦੀ ਕੁਰਬਾਨੀ ਲਈ ਪੇਸ਼ ਕਰ ਰਹੀ ਹੈ। ਕੁੜੀਆਂ ਇਸ ਮੌਕੇ ਦਾ ਗੀਤ ਛੋਹ ਲੈਂਦੀਆਂ ਹਨ—

ਨਿਕਲ ਸੱਸੜੀਏ ਘਰ ਮੇਰਾ। ਤੇ ਲਾ ਰੂੜੀ ਉਤੇ ਡੇਰਾ।

ਦੂਜੇ ਦਿਨ ਮੂੰਹ ਦਿਖਾਈ ਤੇ ਕੰਗਣਾ ਖੇਡਣ ਪਿਛੋਂ ਗੋਤਕਨਾਲਾ ਕਰਕੇ ਬਹੂ ਨੂੰ ਆਪਣੇ ਗੋਤ ਨਾਲ ਰਲਾ ਲਿਆ ਜਾਂਦਾ ਹੈ। ਮੁਕਲਾਵਾ ਤੇ ਦਰਾਉਜਾ ਹੋ ਜਾਣ ਪਿਛੋਂ ਆਉਣ ਜਾਣ ਸ਼ੁਰੂ ਹੋ ਜਾਂਦਾ ਹੈ ਤੇ ਘਰ ਸੋਹਣਾ ਵੱਸਣ ਰੱਸਣ ਲਗ ਜਾਂਦਾ ਹੈ।

---

ਪ੍ਰਕਾਸ਼ਕ—ਸ਼ਾਹਿੱਤ ਪ੍ਰਕਾਸ਼ਨ, ਪਟਿਆਲਾ ਤੇ ਚੰਡੀਗੜ੍ਹ,
ਪ੍ਰਿੰਟਰ—'ਸਾਹਿੱਤ ਪ੍ਰਕਾਸ਼ਨ ਪ੍ਰੈਸ' ੨੦-ਰਜਵਾਹਾ ਰੋਡ, ਪਟਿਆਲਾ।